# ਵਰਿਆਮ

ਮਾਰਚ ੧੯੯੧

## ਸ਼ਹੀਦ ਭਗਤ ਸਿੰਘ



ਮਾਰਚ ਦਾ ਮਹੀਨਾ ਸ਼ਹੀਦ ਭਗਤ ਸਿੰਘ ਦੀ ਸ਼ਹਾਦਤ ਦਾ ਮਹੀਨਾ ਹੈ। ਸ਼ਹੀਦ ਭਗਤ ਸਿੰਘ, ਜੋ ਭਾਰਤ ਦੀ ਆਜ਼ਾਦੀ ਲਈ ਲੜੀ ਗਈ ਲੜਾਈ ਦੇ ਇਤਿਹਾਸ ਵਿਚ ਚਮਕਦੀਆਂ ਬੇਸ਼ੁਮਾਰ ਸ਼ਖਸੀਅਤਾਂ ਵਿਚੋਂ ਵਿਲੱਖਣ ਸ਼ਖਸੀਅਤ ਦਾ ਮਾਲਕ ਸੀ। ਉਸਦੀ ਇਹ ਵਿਲੱਖਣਤਾ, ਉਸਦੇ ਮੌਲਿਕ ਵਿਚਾਰਾਂ ਕਰਕੇ ਵੀ ਹੈ, ਉਸਦੀ ਹਿੰਮਤ ਅਤੇ ਲਗਨ ਕਰਕੇ ਵੀ ਅਤੇ ਉਸਦੀ ਮਿਕਨਾਤੀਸੀ ਦਿਖ ਕਰਕੇ ਵੀ। ਭਗਤ ਸਿੰਘ ਨੇ ਭਾਰਤ ਦੀ ਆਜ਼ਾਦੀ ਦੇ ਇਤਿਹਾਸ ਦੀ ਸਿਰਜਣਾ ਕਰ ਰਹੇ ਭਾਰਤੀ ਲੋਕਾਂ ਦੀ ਬੁਨਿਆਦੀ ਸੋਚ ਨੂੰ ਇਕ ਨਵੀਂ ਸਿਖਰ ਪ੍ਰਦਾਨ ਕੀਤੀ। ਭਾਵੇਂ ਇਸ ਅਮਲ ਦੇ ਬੀਜ ਰੂਪ ਕਰਤਾਰ ਸਿੰਘ ਸਰਾਭਾ ਅਤੇ ਲਾਲਾ ਹਰਦਿਆਲ ਦੇ ਗਦਰ ਪਾਰਟੀ ਵਿਚ ਪ੍ਰਵੇਸ਼ ਵਿਚ ਛੁਪੇ ਪਏ ਸਨ ਪਰ ਭਗਤ ਸਿੰਘ ਦੀ ਆਮਦ ਨੇ ਆਜ਼ਾਦੀ ਦੇ ਸੰਘਰਸ਼ ਨੂੰ ਇਕ ਨਵਾਂ ਪਾਸਾਰ ਪ੍ਰਦਾਨ ਕਰ ਦਿਤਾ। ਇਸ ਆਮਦ ਨਾਲ ਆਜ਼ਾਦੀ ਦੇ ਆਦਰਸ਼ ਸੁਪਨੇ ਵਿਚ ਸਮਾਜਿਕ-ਸਿਰਜਣਾ ਦਾ ਵਿਗਿਆਨ ਵੀ ਪ੍ਰਵੇਸ਼ ਕਰ ਗਿਆ। ਧਰਮ-ਭਾਵਨਾ ਆਪਣੇ ਵਿਸ਼ਾਲ ਅਰਥ ਗ੍ਰਹਿਣ ਕਰਦੀ ਹੋਈ ਸਮਾਜ ਭਾਵਨਾ ਵਿਚ ਪ੍ਰਵਰਤ ਹੋਣ ਲਗੀ। ਆਦਰਸ਼ ਭਾਵਨਾ ਕ੍ਰਾਂਤੀ ਭਾਵਨਾ ਦੀ ਰੰਗਤ ਗ੍ਰਹਿਣ ਕਰਨ ਲੱਗੀ। ਇਸ ਕ੍ਰਾਂਤੀ ਭਾਵਨਾ ਦਾ ਮੁਢਲਾ ਰੰਗ ਭਾਵੇਂ ਆਦਰਸ਼ ਭਾਵਨਾ ਨਾਲ ਖਲਤ ਮਲਤ ਹੋਇਆ ਪਿਆ ਹੈ ਪਰ ਭਗਤ ਸਿੰਘ ਦੀ ਸ਼ਖਸੀਅਤ ਦੇ ਵੱਖ ਵੱਖ ਪਸਾਰਾਂ ਅਤੇ ਵਿਚਾਰ ਪ੍ਰਵਾਹ ਦੀਆਂ ਵਖ ਵਖ ਸਤਰਾਂ ਦਾ ਅਧਿਐਨ ਕਰੀਏ ਤਾਂ ਉਸਦਾ ਵਿਚਾਰ-ਪ੍ਰਵਾਹ ਪ੍ਰਤੱਖ ਦਿਸਦਾ ਹੈ। ਆਖਰੀ ਦਿਨਾਂ ਵਿਚ ਲਿਖੀਆਂ ਉਸਦੀਆਂ ਲਿਖਤਾਂ ਉਸਦੇ ਵਿਚਾਰ-ਪ੍ਰਵਾਹ ਦੀ ਗਵਾਹੀ ਦੇਂਦੀਆਂ ਹਨ। ਉਸਨੇ ਆਜ਼ਾਦੀ ਲਈ ਸੰਘਰਸ਼ ਕਰ ਰਹੀਆਂ ਵੱਖ ਵੱਖ ਜਥੇਬੰਦੀਆਂ ਦੇ ਜਮਾਤੀ ਖਾਸੇ ਬਾਰੇ ਜਿਹੜੇ ਵਿਸ਼ਲੇਸ਼ਣ ਪ੍ਰਸਤੁਤ ਕੀਤੇ ਉਹ ਉਸਦੀ ਸਮਾਜ ਸ਼ਾਸਤਰੀ ਸੋਚ ਦੇ ਸਾਕਾਰ ਸਬੂਤ ਹਨ। ਸਾਹਮਣੇ ਦਿਸ ਰਹੀ ਮੌਤ ਨੂੰ ਨਿਹਾਰ ਕੇ ਜ਼ਿੰਦਗੀ ਦੀ ਭਰਪੂਰਤਾ ਨੂੰ ਕਿਆਸਣਾ, ਮਨੌਣਾ ਅਤੇ ਸਮਾਜ ਸ਼ਾਸਤਰ ਦੀਆਂ ਗੁੰਝਲਾਂ ਨੂੰ ਸਹਿਜ ਸੁਭਾਅ ਹੀ ਖੋਲ੍ਹੀ ਜਾਣਾ ਇਕ ਕ੍ਰਿਸ਼ਮਾ ਸੀ ਜੋ ਭਗਤ ਸਿੰਘ ਦੇ ਰੂਪ ਵਿਚ ਸਾਕਾਰ ਹੋਇਆ। ਉਸ ਦੀ ਜੇਲ੍ਹ-ਯਾਤਰਾ ਦੇ ਦਿਨ ਉਸਦੀ ਜੀਵਨ-ਯਾਤਰਾ ਦੇ ਵੀ ਆਖਰੀ ਦਿਨ ਸਨ। ਉਸਨੂੰ ਪਤਾ ਵੀ ਸੀ ਅਤੇ ਅਹਿਸਾਸ ਵੀ ਸੀ ਫੇਰ ਵੀ ਦੇਸ਼ ਵਾਸੀਆਂ ਦੇ ਮਨਾਂ ਵਿਚ ਇਕ ਆਸ ਸੀ-ਇਕ ਤਮੰਨਾ ਸੀ। ਹਰ ਕੋਈ ਸੋਚਦਾ ਸੀ ਕਿ ਉਹ ਜੇਲ੍ਹ ਚੋਂ ਬਾਹਰ ਆ ਕੇ ਇਕ ਵਾਰ ਫੇਰ ਉਹਨਾਂ ਦੀ ਅਗਵਾਈ ਕਰੇਗਾ ਅਤੇ ਆਜ਼ਾਦੀ ਦੀ ਪ੍ਰਾਪਤੀ ਦੇ ਨਾਲ ਨਾਲ ਇਕ ਨਵੇਂ ਸਮਾਜ ਦੀ ਸਿਰਜਣਾ ਦਾ ਸੁਪਨਾ ਵੀ ਸਾਕਾਰ ਹੋ ਸਕੇਗਾ ਪਰ ਅਜੇਹਾ ਨਹੀਂ ਹੋਇਆ। ਭਾਰਤ ਦੀ ਆਜ਼ਾਦੀ ਦੇ ਇਤਿਹਾਸ ਦੇ ਸਭ ਤੋਂ ਮੰਦਭਾਗੇ ਦਿਨ ੨੩ ਮਾਰਚ ਦਾ ਸੂਰਜ ਸ਼ਹੀਦ ਭਗਤ ਸਿੰਘ ਦੇ ਡੁੱਬਣ ਨਾਲ ਉਦੈ ਹੋਇਆ ਅਤੇ ਭਗਤ ਸਿੰਘ ਆਜ਼ਾਦੀ ਦੀ ਕ੍ਰਾਂਤੀਕਾਰੀ ਭਾਵਨਾ ਵਾਲੀ ਭਾਰਤੀ ਮਾਨਸਿਕਤਾ ਦਾ ਪ੍ਰਤੀਕ ਬਣ ਕੇ ਸਾਡੇ ਮਨਾਂ ਦੇ ਆਕਾਸ਼ ਵਿਚ ਧਰੂ ਤਾਰੇ ਵਾਂਗ ਚਮਕਣ ਲਗਾ। ਉਸਦੀ ਚਮਕ ਅੱਜ ਵੀ ਪੁੰਗਰ ਰਹੀ ਪੀੜ੍ਹੀ ਦਾ ਰਾਹ ਰੁਸ਼ਨਾਉਂਦੀ ਹੈ। ਉਹ ਹਮੇਸ਼ਾ ਸਾਡੇ ਮਨ-ਮਸਤਕਾਂ ਵਿਚ ਜਿਉਂਦਾ ਹੈ ਅਤੇ ਜਿਉਂਦਾ ਰਹੇਗਾ।

ਲ. ਜ.

# ਵਰਿਆਮ

ਮਾਰਚ—੧੯੯੧ ਜਿਲਦ—੧੬ ਅੰਕ—੫

ਤਤਕਰਾ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਖਤਰ ਨੰਬਰ ੩-੨-੭੭- ਔਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛੱਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

## ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੪.੦੦ ਰੁਪਏ |
| ਸਾਲਾਨਾ ਚੰਦਾ | ੪੦.੦੦ ,, |
| ਤਿੰਨ ਸਾਲ ਵਾਸਤੇ | ੧੦੦.੦੦ ,, |
| ਚਾਰ ਸਾਲ ਵਾਸਤੇ | ੧੩੦.੦੦ ,, |
| ਪੰਜ ਸਾਲ ਵਾਸਤੇ | ੧੫੦.੦੦ ,, |
| ਉਮਰ ਭਰ ਵਾਸਤੇ | ੩੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੩੦੦.੦੦ |

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : ੫੭੪੮੬, ੫੮੨੪੪ ] ਪੀ.ਪੀ.
ਘਰ : ੫੬੨੮੯

## ਸੱਚ

—ਜੇ ਸੁਵੱਕਤਾ ਵਿਧਾਨਕਾਰ ਤੇ ਕਵੀ ਸਤਿ ਦੀ ਪਾਲਣਾ ਕਰਨ ਤਾਂ ਕਿਤਨੀ ਹੀ ਉੱਚੀ ਪਦਵੀ ਉਨ੍ਹੀ ਦੀ ਹੋ ਜਾਵੇ।

—ਅਫਲਾਤੂਨ

—ਸੱਚ ਉਤੇ ਤੁਹਮਤਾਂ ਚਾਹੇ ਸੌ ਲਗ ਜਾਣ, ਪਰ ਉਸ ਨੂੰ ਕਦੇ ਸ਼ਰਮਿੰਦਗੀ ਨਹੀਂ ਸਹਿਣੀ ਪਏਗੀ।

—ਅਗਿਆਤ

—ਕਿਸੇ ਆਦਮੀ ਨੂੰ ਸਮਝਾਉਣਾ ਕਿ ਉਹ ਗਲਤੀ ਤੇ ਹੈ, ਹੋਰ ਗੱਲ ਹੈ ਤੇ ਉਸ ਨੂੰ ਸੱਚ ਦਾ ਗਿਆਨ ਕਰਾਉਣਾ ਹੋਰ ਗੱਲ।

—ਜਾਨ ਲਾਕ

—ਲੋਕਾਂ ਵਿਚ ਸੱਚ ਦਾ ਪਰਚਾਰ ਸੱਚ ਕਰਮਾਂ ਦੁਆਰਾ ਹੀ ਹੋ ਸਕਦਾ ਹੈ।

—ਤਾਲਸਤਾਇ

## 'ਵਰਿਆਮ' ਦੀ ਮਾਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ


| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੬. | ਓਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵਧ ਦੇ ਭਾਈਵਾਲ ਜਾਂ ਹਿਸੇਦਾਰ ਹੋਣ। | ਜਗਦੀਸ਼ ਸਿੰਘ |

ਮੈਂ ਜਗਦੀਸ਼ ਸਿੰਘ ਐਲਾਨ ਕਰਦਾ ਹਾਂ ਕਿ ਮੇਰੀ ਵਧ ਤੋਂ ਵਧ ਜਾਣਕਾਰੀ ਅਤੇ ਵਿਸ਼ਵਾਸ਼ ਦੇ ਅਨੁਸਾਰ ਉਪਰ ਦਿਤੇ ਗਏ ਵੇਰਵੇ ਸੱਚ ਹਨ।

(ਸਹੀ ਜਗਦੀਸ਼ ਸਿੰਘ)

ਮਿਤੀ ੧-੩-੯੧

# ਸੁਪਨੇ ਦਾ ਸੱਚ

—ਲਖਵਿੰਦਰ ਜੌਹਲ

ਜ਼ਿੰਦਗੀ ਨੂੰ ਸਮਝਣ ਲਈ ਜਿਊਣ ਦੀ ਵਿਗਿਆਨਕ ਵਿਧੀ ਨਾਲ ਮੁਢੋਂ-ਸੁਢੋਂ ਸੰਬੰਧਤ ਹੋਣ ਦੇ ਬਾਵਜੂਦ, ਕਦੇ ਕਦੇ ਮੈਨੂੰ ਲਗਣ ਲਗ ਜਾਂਦਾ ਹੈ ਕਿ ਜ਼ਿੰਦਗੀ ਦਾ ਸੱਚ ਅਸਲ ਵਿਚ ਸੁਪਨੇ ਦਾ ਸੱਚ ਹੈ। ਸੁਪਨੇ ਦਾ ਸਚ ? ਕਿੰਨਾ ਕਮਾਲ ਦਾ ਸ਼ਬਦ-ਜੁੱਟ ਹੈ ? ਸੁਪਨੇ ਵੀ ਕਦੇ ਸੱਚੇ ਹੋਏ ਹਨ ? ਸੱਚ ਨੂੰ ਵੀ ਸੁਪਨਾ ਸਮਝਣਾ ਜ਼ਿੰਦਗੀ ਨੂੰ ਕਿੰਨਾ ਘਟਾ ਕੇ ਵੇਖਣ ਵਾਲੀ ਗੱਲ ਹੈ । ਪਰ ਮੇਰੇ ਅੰਦਰ ਦੀ ਕਸ਼ਮਕਸ਼ ਮੈਨੂੰ ਲਗਾਤਾਰ ਇਨਾਂ ਸ਼ਬਦਾਂ ਅਤੇ ਇਨ੍ਹਾਂ ਦੇ ਅਰਥਾਂ ਵਿਚ ਉਲਝਾਈ ਰੱਖਦੀ ਹੈ।

ਜਿਨ੍ਹੀਂ ਦਿਨੀਂ ਸੰਸਾਰ ਪ੍ਰਸਿੱਧ ਚਿਤੱਰਕਾਰ ਸਲਵਡੋਰ ਡਾਲੀ ਦੀ ਮੌਤ ਹੋਈ, ਉਹਨਾਂ ਦਿਨਾਂ ਵਿਚ ਇਨਾਂ ਸ਼ਬਦਾਂ ਨੇ ਮੇਰੀ ਮਾਨਸਿਕਤਾ ਨੂੰ ਵਧੇਰੇ ਪਰੇਸ਼ਾਨ ਕਰੀ ਰਖਿਆ । ਮੈਂ ਉਸ ਉਪਰ ਇਕ ਪ੍ਰੋਗਰਾਮ ਬਣਾ ਰਿਹਾ ਸਾਂ । ਸੁਪਨਿਆਂ ਵਰਗੇ ਉਹਦੇ ਚਿਤੱਰਾਂ ਨਾਲ ਚਿਤੱਰ ਹੋਇਆ ਮੈਂ ਕੁਝ ਪਰੇਸ਼ਾਨ ਸਾਂ। ਫੇਰ ਵੀ ਇਕ ਸਕੂਨ ਜਿਹਾ ਮੈਨੂੰ ਅਜੀਬ ਤਰ੍ਹਾਂ ਦੀ ਤਸੱਲੀ ਦੇ ਰਿਹਾ ਸੀ। ਇਸ ਤਰ੍ਹਾਂ ਦਾ ਸਕੂਨ ਮੈਂ ਬੀਤੇ ਸਾਲਾਂ ਵਿਚ ਬਹੁਤ ਘਟ ਮਹਿਸੂਸ ਕੀਤਾ ਸੀ । ਪਰੇਸ਼ਾਨੀ ਅਤੇ ਸਕੂਨ ਦੀ ਇਸ ਗਲਵਾਤ ਜਿਹੀ ਸਥਿਤੀ ਵਿਚ ਮੈਂ ਆਪਣੀ ਦੋਸਤ ਕੁੜੀ ਨੂੰ ਸਵਲਡੋਰ ਡਾਲੀ ਅਤੇ ਗਾਲ੍ਹਾ ਦੇ ਸੰਬੰਧਾਂ ਬਾਰੇ ਦੱਸ ਰਿਹਾ ਸਾਂ। ਗਾਲ੍ਹਾ ਜੋ ਡਾਲੀ ਦੀ ਦੋਸਤ ਵੀ ਸੀ ਤੇ ਪਤਨੀ ਵੀ। ਗਾਲ੍ਹਾ ਜੋ ਉਸਦਾ ਸੁਪਨਾ ਵੀ ਸੀ ਤੇ ਸੱਚ ਵੀ। ਗਾਲ੍ਹਾ ਜੋ ਉਸਦਾ ਚਿੱਤਰ ਵੀ ਸੀ ਤੇ ਮਾਡਲ ਵੀ। ਇਹ ਸਭ ਕੁਝ ਕਿਉਂ ਅਤੇ ਕਿਵੇਂ ਸੀ ? ਇਹ ਮੇਰੀ ਪਰੇਸ਼ਨੀ ਸੀ – ਪਰ ਇਹ ਸਭ ਕੁਝ ਸੀ। ਇਹ ਮੇਰੀ ਤਸੱਲੀ ਸੀ। ਮੈਂ ਇਸ ਸਥਿਤੀ ਨੂੰ ਪੂਰੀ ਪਰਾਂ ਸਮਝਾ ਨਹੀਂ ਸਕਦਾ, ਵਿਸਥਾਰ ਨਹੀਂ ਸਕਦਾ। ਡਾਲੀ ਦੀ ਜ਼ਿੰਦਗੀ ਦਾ ਸੁਪਨਾ ਉਹਦੇ ਚਿਤੱਰਾਂ ਦਾ ਸੱਚ ਸੀ ਅਤੇ ਉਹਦੇ ਚਿਤੱਰਾਂ ਵਿਚੋਂ ਉਭਰਦੇ ਸੱਚ ਸੁਪਨਿਆਂ ਵਰਗਾ ਸੀ। ਜ਼ਿੰਦਗੀ ਦੀ ਕਰੂਰਤਾ ਨੂੰ ਸੁਪਨਿਆਂ ਰਾਹੀਂ ਚਿਤਰਨਾ ਡਾਲੀ ਦਾ ਕਮਾਲ ਸੀ । ਮੇਰੀ ਦੋਸਤ ਪਰ ਇਹ ਸਭ ਕੁਝ ਸੁਣਦੀ ਹੋਈ ਵੀ ਮੁਸਕਰਾ ਰਹੀ ਸੀ। ਇਕ ਸ਼ਰਾਰਤੀ ਮੁਸਕਾਨ । ਉਸਨੂੰ ਨਾ ਡਾਲੀ ਵਿਚ ਕੋਈ ਦਿਲਚਸਪੀ ਹੈ ਤੇ ਨਾ ਗਾਲ੍ਹਾ ਵਿਚ। ਉਹ ਸ਼ਾਇਦ ਮੇਰੇ ਮੂਹੋਂ ਕੁਝ ਹੋਰ ਸੁਣਨਾ ਚਾਹੁੰਦੀ ਹੈ। ਸ਼ਾਇਦ ਉਸਦੀ ਜ਼ਿੰਦਗੀ ਦਾ ਸੱਚ ਅਜਿਹਾ ਸੱਚ ਨਹੀਂ ਹੈ। ਪਰ ਡਾਲੀ ਦੀ ਜ਼ਿੰਦਗੀ ਦਾ ਸਭ ਤੋਂ ਵੱਡਾ ਸੱਚ ਗਾਲ੍ਹਾ ਦੀ ਮੌਤ ਸੀ । ਜਦੋਂ ਗਾਲ੍ਹਾ ਮੌਤ ਦਾ ਮਾਡਲ ਬਣੀ ਹੋਈ ਸੀ ਉਹਨਾਂ ਦਿਨਾਂ ਵਿਚ ਡਾਲੀ ਦੇ ਰੰਗ ਅਤੇ ਬੁਰਸ਼ ਅਜੀਬ ਤਰ੍ਹਾਂ ਦੇ ਸੁਪਨੇ ਵੇਖ ਰਹੇ ਸਨ। ਮੌਤ ਦੀ ਕੈਨਵਸ ਉਤੇ ਉਭਰ ਰਹੀ ਗਾਲ੍ਹਾ ਡਾਲੀ ਦੇ ਰੰਗਾਂ ਵਿਚੋਂ ਉਭਰਨ ਲਗੀ । ਡਾਲੀ ਨੇ ਮੌਤ ਨਾਲ ਲੜ ਰਹੀ ਗਾਲ੍ਹਾ ਦੇ ਚਿਹਰੇ ਦੀ ਸੱਲ੍ਹਾਂ ਪਰਤਾਂ ਨੂੰ ਚਿਤਰਿਆ। ਉਸਦਾ ਕਹਿਣਾ ਸੀ ਕਿ ਮੌਤ ਦੇ ਬਿਸਤਰ ਉਤੇ ਪਈ ਗਾਲ੍ਹਾ ਦੇ ਚਿਹਰੇ ਦਾ ਰੰਗ ਉਸਦੇ ਵੇਖਦਿਆਂ ਵੇਖਦਿਆਂ ਹੀ ਬਦਲੀ ਜਾ ਰਿਹਾ ਹੈ ਅਤੇ ਇਸ ਬਦਲਦੇ ਰੰਗਾਂ ਨੂੰ ਪਕੜਨਾ ਉਸ ਲਈ ਬਹੁਤ ਜ਼ਰੂਰੀ ਹੈ। ਕਮਾਲ ਸੀ ਉਸਦੀ ਸੋਚ। ਕਮਾਲ ਸੀ ਉਸਦਾ ਸੱਚ । ਆਪਣੇ ਸਭ ਤੋਂ ਪਿਆਰੇ ਨੂੰ ਮੌਤ ਦੇ ਬਿਸਤਰ ਉਤੇ ਪਾ ਕੇ ਵੀ ਕਿਸੇ ਕਲਾਕਾਰ ਦਾ ਆਪਣੀ ਸਿਰਜਨਾਤਮਿਕਤਾ ਦੇ ਸੱਚ ਨੂੰ ਜਿਊਣਾ ਅਤੇ ਭੋਗਣਾ ਮੈਨੂੰ ਸਕੂਨ ਦੇਂਦਾ ਹੈ । ਇਹ ਸਕੂਨ ਹੀ ਅਸਲ ਵਿਚ ਜ਼ਿੰਦਗੀ ਦਾ ਸੱਚ ਹੈ। ਜਿਸਨੂੰ ਸਮਝਣ ਦੇ ਜਤਨਾਂ ਵਿਚ ਲੱਗੇ ਹੋਏ ਅਸੀਂ ਕਦੇ ਕਦੇ ਪਰੇਸ਼ਾਨ ਹੋ ਜਾਂਦੇ ਹਾਂ। ਨਿਕੀਆਂ ਨਿਗੂਣੀਆਂ ਘਟਨਾਵਾਂ ਨੂੰ ਉਦਾਸੀ ਦਾ ਆਲਮ ਬਣਾ ਲੈਂਦੇ ਹਾਂ। ਜ਼ਿੰਦਗੀ ਦਾ ਸੱਚ ਤਾਂ ਸਾਡੇ ਅੰਦਰ ਵਸਦਾ ਹੈ । ਇਹ ਸੱਚ ਸੁਪਨਿਆਂ ਦੀ ਸੀਮਾ ਹੈ ਅਤੇ ਸੁਪਨੇ ਸੱਚ ਦੀ ਸੀਮਾ ਹਨ। ਜ਼ਿੰਦਗੀ ਦੀ ਕੋਈ ਸੀਮਾ ਨਹੀਂ ਹੈ। ਜ਼ਿੰਦਗੀ ਤਾਂ ਮਰ ਰਹੀ ਗਾਲ੍ਹਾ ਦੇ ਚਿਹਰੇ ਦੀਆਂ ਪਰਤਾਂ ਵਿਚ ਵੀ ਤੈਰ ਰਹੀ ਹੈ। ਜ਼ਿੰਦਗੀ ਤਾਂ ਗਾਲ੍ਹਾ ਦੇ ਵਿਯੋਗ ਵਿਚ ਡੁੱਬੇ ਡਾਲੀ ਦੇ ਬੁਰਸ਼ ਅਤੇ ਰੰਗਾਂ ਵਿਚ ਸੁਪਨੇ ਵਾਂਗ ਸਮਾਈ ਹੋਈ ਹੈ। ਜ਼ਿੰਦਗੀ ਤਾਂ ਡਾਲੀ ਅਤੇ ਗਾਲ੍ਹਾ ਦੇ ਸੰਬੰਧਾਂ ਦੀ ਦਾਸਤਾਨ ਸੁਣਦੀ ਦੋਸਤ ਕੁੜੀ ਦੀ ਸ਼ਰਾਰਤੀ ਮੁਸਕਾਨ ਵਿਚ ਮੁਸਕਰਾ ਰਹੀ ਹੈ। ਇਸ ਮੁਸਕਾਨ ਵਿਚ ਤੈਰਦਾ ਜ਼ਿੰਦਗੀ ਦਾ ਸੁਪਨਾ ਹੀ ਤਾਂ ਜ਼ਿੰਦਗੀ ਦਾ ਸੱਚ ਹੈ। ਇਹੀ ਪਰੇਸ਼ਾਨੀ ਹੈ। ਇਹੀ ਸਕੂਨ ਹੈ। ਇਹੀ ਬੁਰਸ਼ ਹੈ। ਇਹੀ ਰੰਗ ਹਨ। ਇਹੀ ਡਾਲੀ ਹੈ ਤੇ ਇਹੀ ਗਾਲ੍ਹਾ। ਪਰ ਮੈਂ ਕੀ ਹਾਂ ? ਸ਼ਾਇਦ ਇਹ ਸਭ ਕੁਝ ਮੈਂ ਹੀ ਹਾਂ............

ਮੈਂ ਹੀ ਹਾਂ
ਇਹ ਹਵਾ ਰੁਮਕਦੀ
ਮੈਂ ਹੀ ਫੁੱਲਾ ਵਿਚ ਸੁਗੰਧੀ
ਮੈਂ ਈਸਾ, ਮੈਂ ਹਜ਼ਰਤ, ਬੁੱਧਾ
ਮੈਂ ਹੀ ਹੀਗਲ ਮੈਂ ਹੀ ਕਾਰਲ
ਕਦੇ ਕਦੇ ਮੈਂ ਨਿਤਸ਼ੇ ਬਣਕੇ
ਆਪਣੇ ਆਪ 'ਚ ਰੱਬ ਨੂੰ ਵੇਖਾਂ......
ਮੇਰੀਆਂ ਅੱਖਾਂ ਅੱਗੇ ਤੈਰੇ
ਸੱਚੇ ਸੁਪਨੇ ਦੀ ਪਰਛਾਈ
ਮੇਰੇ ਮਨ ਚੋਂ ਮੁੜ ਮੁੜ ਫੁੱਟਣ
ਸੁਪਨੇ ਦੇ ਸੱਚ ਦੀਆਂ ਤਰੰਗਾਂ
ਚਾਰ ਚਫੇਰੇ ਲਹਿਰਨ ਲਹਿਰਨ
ਹੋਰ ਭਲਾ ਮੈਂ ਹੁਣ ਇਸ ਵੇਲੇ
ਜ਼ਿੰਦਗੀ ਕੋਲੋਂ ਕੀ ਪਿਆ ਮੰਗਾਂ ?

# ਆਹ ! ਰਘਬੀਰ ਢੰਡ

—ਰਾਮ ਸਰੂਪ ਅਣਖੀ

ਰਘਬੀਰ ਢੰਡ ਨਾਲ ਮੇਰੀ ਵਰ੍ਹਿਆਂ-ਪੁਰਾਣੀ ਸਾਂਝ ਸੀ। ਸਤਾਈ-ਅਠਾਈ ਸਾਲ ਪੁਰਾਣੀ ਗੱਲ ਹੈ, ਮੈਂ ਭਦੌੜ ਅਧਿਆਪਕ ਸਾਂ। ਇਕ ਸਾਲ ਮੈਂ ਅੱਠਵੀਂ ਜਮਾਤ ਦੇ ਪੰਜਾਬੀ-ਵਿਸ਼ੇ ਦਾ ਮੁਖ-ਪ੍ਰੀਖਿਅਕ ਬਣਿਆ ਤਾਂ ਮੇਰੇ ਉਪ-ਪ੍ਰੀਖਿਅਕਾਂ ਦੀ ਸੂਚੀ ਵਿਚ ਇਕ ਨਾਉਂ ਰਘਬੀਰ ਢੰਡ ਦਾ ਵੀ ਸੀ। ਉਹਨਾਂ ਦਿਨਾਂ ਵਿਚ ਉਹ ਮੰਡੀ ਅਹਿਮਦਗੜ੍ਹ ਸਕੂਲ-ਅਧਿਆਪਕ ਸੀ। ਬੱਸ ਉਥੋਂ ਹੀ ਸਾਡਾ ਚਿੱਠੀ-ਪਤਰ ਸ਼ੁਰੂ ਹੋਇਆ। ਤੇ ਫੇਰ ਕੁਝ ਸਾਲਾਂ ਬਾਅਦ ਹੀ ਉਹ ਇੰਗਲੈਂਡ ਚਲਿਆ ਗਿਆ। ਉਥੇ ਜਾਕੇ ਵੀ ਉਹ ਆਪਣੇ ਮਿੱਤਰਾਂ ਨੂੰ ਚਿੱਠੀਆਂ ਲਿਖਦਾ। ਉਹਦੀ ਚੜ੍ਹਦੀ ਤੋਂ ਚੜ੍ਹਦੀ ਕਹਾਣੀ ਏਧਰ ਛਪਣ ਲਗੀ। ਉਹ ਹਰ ਸਾਲ ਦੋ ਮਹੀਨੇ ਏਧਰ ਲਾਕੇ ਜਾਂਦਾ, ਜਦੋਂ ਉਧਰ ਇੰਗਲੈਂਡ ਵਿਚ ਉਹਦੇ ਲਈ ਮੌਸਮ ਅਣਸੁਖਾਵਾਂ ਹੋ ਜਾਂਦਾ। ਉਹ ਦਮੇ ਦਾ ਮਰੀਜ਼ ਸੀ। ਏਧਰ ਆਕੇ ਠੀਕ ਰਹਿੰਦਾ। ਇਕ ਵਾਰ ਉਹ ਮੈਨੂੰ ਚੰਡੀਗੜ੍ਹ ਡੀ.ਪੀ.ਆਈ. ਪੰਜਾਬ ਦੇ ਦਫਤਰ ਮਿਲਿਆ। ਉਥੇ ਉਹ ਆਪਣੇ ਖਾਸ ਮਿੱਤਰ ਮੋਹਨ ਭੰਡਾਰੀ ਕੋਲ ਆਇਆ ਸੀ। ਅਸੀਂ ਚਾਹ ਪੀਣ ਇੱਕ ਹੋਟਲ ਵਿਚ ਆ ਬੈਠੇ। ਮੈਂ ਉਹਨੂੰ ਸਤਿਕਾਰ ਨਾਲ 'ਤੁਸੀਂ-ਤੁਸੀਂ' ਕਹਿਕੇ ਬੁਲਾ ਰਿਹਾ ਸਾਂ। ਉਹਦੇ ਕੋਲੋਂ ਬਰਦਾਸ਼ਤ ਨਾ ਹੋਇਆ। ਟੁੱਟ ਕੇ ਮੇਰੇ ਗਲ ਪੈ ਗਿਆ। ਕਹਿੰਦਾ—"ਇਹ ਤੁਸੀਂ-ਤੁਸੀਂ" ਕੀ ਬਕਵਾਸ ਹੋਈ, ਯਾਰ। 'ਤੂੰ' ਆਖ। ਆਪਾਂ ਇੱਕੋ ਉਮਰ ਦੇ ਆਂ। ਲੇਖਕ ਆਂ। ਮੈਂ ਉਹਤੋਂ ਡਰ ਗਿਆ ਤੇ ਬੇਸ਼ਰਮ ਹੋਇਆ। ਉਹ ਚਿੱਠੀਆਂ ਵਿਚ ਵੀ ਅਗਲੇ ਨੂੰ 'ਤੂੰ' ਕਹਿ ਕੇ ਹੀ ਸੰਬੋਧਨ ਕਰਦਾ।

ਲੇਖਕ ਤੋਂ ਵੀ ਵੱਡਾ ਉਹ ਪਾਠਕ ਸੀ। ਖੁਦ ਪੁਸਤਕਾਂ ਪੜ੍ਹਦਾ ਹੀ ਨਹੀਂ, ਦੂਜਿਆਂ ਨੂੰ ਪੜ੍ਹਨ ਲਈ ਪੁਸਤਕਾਂ ਸੁਝਾਉਂਦਾ ਵੀ, ਸਗੋਂ ਪੁਸਤਕਾਂ ਪੜ੍ਹਣ ਦੀ ਜਾਚ ਸਿਖਾਉਂਦਾ ਉਹਨੇ ਹੈਮਿੰਗਵੇ ਦੇ ਜਗਤ ਪ੍ਰਸਿੱਧ ਨਾਵਲ 'ਬੁੱਢਾ ਤੇ ਸਮੁੰਦਰ' ਦੇ ਗਹਿਰੇ ਅਧਿਐਨ ਸੰਬੰਧੀ ਪੰਜਾਬੀ ਵਿਚ ਪੈਂਫਲਿਟ ਛਾਪਿਆ ਤੇ ਏਧਰਲੇ ਮਿੱਤਰ-ਲੇਖਕਾਂ ਨੂੰ ਭਿਜਵਾਇਆ।

ਉਹਨੇ ਅਹਿਮਦ ਨਦੀਮ ਕਾਸਮੀ ਤੇ ਕਮਲੇਸ਼ਵਰ ਦੀਆਂ ਚੋਣਵੀਆਂ ਕਹਾਣੀਆਂ ਪੰਜਾਬੀ ਵਿਚ ਅਨੁਵਾਦ ਕਰਕੇ ਕਿਤਾਬਾਂ ਛਪਵਾਈਆਂ ਤੇ ਪੰਜਾਬੀ ਕਹਾਣੀਕਾਰਾਂ ਨੂੰ ਚੈਲੰਜ ਕੀਤਾ—"ਕਹਾਣੀ ਲਿਖਣੀ ਹੈ ਤਾਂ ਇਹੋ ਜਿਹੀ ਲਿਖਕੇ ਵਿਖਾਓ।" ਰਘਬੀਰ ਢੰਡ ਖੁਦ ਇੱਕ ਚੈਲੰਜ ਸੀ। ਉਹਦੀ "ਸ਼ਾਨੇ ਪੰਜਾਬ" ਹੁਣ ਤੱਕ ਚਰਚਿਤ ਹੈ। 'ਕੁਰਸੀ' ਹੋਰ ਵੀ ਚੜ੍ਹਦੀ। ਕਹਾਣੀ ਲਿਖਣ ਵੇਲੇ ਰਘਬੀਰ ਢੰਡ ਮਲਵਈ ਮੁਹਾਵਰੇ ਬੱਸ 'ਪਤੀਆਂ' ਲਾ ਦਿੰਦਾ।

ਕਮਲੇਸ਼ਵਰ ਦੀਆਂ ਕਹਾਣੀਆਂ ਅਨੁਵਾਦ ਕਰਨ ਲਈ ਉਹਨੇ ਲੇਖਕ ਤੋਂ ਆਗਿਆ ਮੰਗੀ ਤਾਂ ਕਮਲੇਸ਼ਵਰ ਨੇ ਉਹਨੂੰ ਲਿਖਿਆ—"ਤੁਹਾਡੇ ਜਿਹੇ ਸਿਰਜਣ-ਸ਼ੀਲ ਲੇਖਕ ਨੂੰ ਅਨੁਵਾਦ ਵਗੈਰਾ ਵਿਚ ਆਪਣੀ ਸ਼ਕਤੀ ਜ਼ਾਇਆ ਨਹੀਂ ਕਰਨੀ ਚਾਹੀਦੀ।"

੧੯੮੭ ਵਿਚ ਉਹਨੇ ਮੇਰੇ ਨਾਵਲ 'ਕੋਠੇ ਖੜਕ ਸਿੰਘ ਤੇ 'ਆਰਸੀ' ਵਿਚ ਆਪਣੀ ਆਲੋਚਨਾ ਛਪਵਾਈ। ਕੁਝ ਟਿੱਪਣੀਆਂ ਉਤੇ ਮੈਨੂੰ ਇਤਰਾਜ਼ ਸੀ। ਪਰ ਮੈਂ ਚੁਪ ਧਾਰ ਲਈ। ਤੇ ਫਿਰ ਛੇ-ਛੇ ਮਹੀਨਿਆਂ ਦੇ ਵਕਫ਼ੇ ਨਾਲ ਰਘਬੀਰ ਢੰਡ ਦੇ ਮੈਨੂੰ ਤਿੰਨ ਖਤ ਮਿਲੇ। ਮੈਂ ਤਾਂ ਉਹਦੇ ਨਾਲ ਰੁੱਸਿਆ ਹੋਇਆ ਸਾਂ। ਇਹ ਸ਼ਾਇਦ ਉਹ ਵੀ ਜਾਣਦਾ ਹੋਵੇਗਾ। ਮੈਂ ਉਹਦੇ ਇਕ ਵੀ ਖਤ ਦਾ ਜਵਾਬ ਨਾ ਦਿੱਤਾ। ਮੈਂ ਕਦੇ ਬੈਠਕੇ ਉਹਦੇ ਨਾਲ ਗੱਲ ਕਰਨੀ ਚਾਹੁੰਦਾ ਸੀ। ਰਿਟਾਇਰ ਹੋ ਕੇ ਮੇਰਾ ਮਨ ਸੀ ਕਿ ਚਾਰ-ਛੇ ਮਹੀਨੇ ਲਈ ਇੰਗਲੈਂਡ ਜਾਵਾਂਗਾ ਤਾ ਇਕ ਰਾਤ ਰਘਬੀਰ ਕੋਲ ਰਹਿ ਕੇ ਉਹਨੂੰ ਮਲਵਈ-ਢੱਗੇ ਵਾਂਗ ਪੇਸ਼ ਆਵਾਂਗਾ। ਆਪਣੇ ਪਿੰਡ ਦੇ ਜੈਲੇ ਵੈਲੀ ਵਾਂਗ ਉਹਨੂੰ ਗਾਲਾਂ ਕਢਾਂਗਾ ਪਰ ਹਾਏ ਹੋਣੀ ਦੇ ਕਾਰੇ......

ਮੌਤ ਮੌਤ ਨਾ ਕਰਿਆ ਕਰ ਨੀ
ਦੇਖ ਮੌਤ ਦੇ ਕਾਰੇ।
ਪਹਿਲਾਂ ਮੌਤ ਨੇ ਦਿੱਲੀ ਲੁੱਟ ਲੀ
ਫੇਰ ਵੜੀ ਪਟਿਆਲੇ।

... ... ...

ਇੰਗਲੈਂਡ ਜਾਣ ਦੀਆਂ ਸਲਾਹਾਂ ਬਣੀਆਂ ਹੀ ਰਹਿ ਗਈਆਂ, ਅਖਬਾਰਾਂ ਵਿਚ ਰਘਬੀਰ ਢੰਡ ਦੀ ਮਨਹੂਸ ਖਬਰ ਪੜ੍ਹੀ। ਉਹ ਇਸ ਸੰਸਾਰ ਵਿਚ ਨਹੀਂ ਰਿਹਾ ਸੀ।

ਉਹਦੀ ਮਾਂ ਦੀ ਭਦੌੜ ਕੋਈ ਸਕੀਰੀ ਸੀ। ਬਚਪਨ 'ਚ ਉਹ ਆਪਣੀ ਮਾਂ ਨਾਲ ਭਦੌੜ ਆਉਂਦਾ ਹੁੰਦਾ। ਬਰਨਾਲੇ ਤੱਕ ਉਹ ਰੇਲਗੱਡੀ ਤੇ ਆਉਂਦੇ ਤੇ ਫੇਰ ਲਾਰੀ ਚੜ੍ਹਕੇ ਭਦੌੜ ਪਹੁੰਚੇ। ਹੁਣ ਇੰਗਲੈਂਡ ਵਿਚ ਬੈਠਾ ਉਹ ਇਸ ਸਫਰ ਬਾਰੇ ਕੋਈ ਕਹਾਣੀ ਲਿਖਣਾ ਚਾਹੁੰਦਾ ਸੀ। ਇਕ ਚਿੱਠੀ ਵਿਚ ਉਹਨੇ ਮੈਨੂੰ ਪੁੱਛਿਆ ਸੀ ਕਿ ਬਰਨਾਲੇ ਤੋਂ ਭਦੌੜ ਤੱਕ ਹੁਣ ਕਿਹੜੇ ਕਿਹੜੇ ਬੱਸ-ਅੱਡੇ ਹਨ। ਕਿੱਥੇ ਕਿੱਥੇ ਕੋਈ ਖਾਸ ਥਾਵਾਂ ਹਨ ਕੋਈ ਨਹਿਰ ਦਾ ਪੁਲ, ਕੋਈ ਸ਼ਰਾਬ ਦਾ ਠੇਕਾ, ਵੱਡੇ ਵੱਡੇ ਦਰਖਤ, ਪਿੰਡਾਂ ਨੂੰ ਪਾਟਦੇ ਪਹੇ, ਸੜਕ ਕਿਨਾਰੇ ਸਕੂਲਾਂ ਦੀਆਂ ਇਮਾਰਤਾਂ, ਇਟਾਂ ਦੇ ਭੱਠੇ ਆਦਿ......। ਮਨ ਉਤੇ ਬੋਝ ਹੈ, ਇਹ ਸਭ ਕਿਉਨਾਂ ਮੈਂ ਉਹਨੂੰ ਲਿਖਕੇ ਭੇਜ ਦਿੱਤਾ ਹੁੰਦਾ, ਉਹ ਕਥਾ-ਸੰਸਾਰ ਵਿਚ ਇਕ ਕਹਾਣੀ ਦਾ ਹੋਰ ਵਾਧਾ ਹੋ ਜਾਂਦਾ।

ਹਾਜ਼ਰ-ਗੈਰ-ਹਾਜ਼ਰ

# ਕੁਲਵੰਤ ਨੀਲੋਂ

**– ਸਵਿਤੋਜ**

ਲਗਭਗ ਦੋ ਦਹਾਕਿਆਂ ਬਾਅਦ ਮੈਂ ਉਸ ਸ਼ਾਇਰ ਬਾਰੇ ਜ਼ਬਾਨ ਖੋਲ੍ਹ ਰਿਹਾ ਹਾਂ, ਕਲਮ ਚਲਾ ਰਿਹਾ ਹਾਂ ਜਿਸ ਦੀ ਸ਼ਾਇਰੀ ਦਾ ਮੈਂ ਏਨੇ ਹੀ ਵਰ੍ਹਿਆਂ ਤੋਂ ਕਾਇਲ ਹਾਂ । ਲੇਟ ਹੋਣ ਦਾ ਮੈਨੂੰ ਬੇਹਦ ਅਫ਼ਸੋਸ ਹੈ । ਪਰ ਮੇਰੇ ਪਾਠਕ ਇਸ ਲੇਖ ਤੋਂ ਚਕਾ ਚੌਂਧ ਹੋ ਸਕਦੇ ਨੇ ਕਿਉਂਕਿ ਇਸ ਵਾਰ ਮੈਂ ਇਕ ਅਜਿਹੇ ਹਾਜ਼ਰ-ਗੈਰ-ਹਾਜ਼ਰ ਸ਼ਾਇਰ ਬਾਰੇ ਲਿਖ ਰਿਹਾ ਹਾਂ ਜਿਸ ਨੂੰ ਮੈਂ ਉਸ ਦੇ ਸਾਹਿਤਕ ਸਫ਼ਰ ਵਿਚ ਹੀ ਮਿਲਿਆ । ਉਸ ਨੂੰ ਕੇਵਲ ਇਕ ਵਾਰ ਹੀ ਮਿਲਿਆ । ਉਸ ਦੀ ਕੇਵਲ ਇਕ ਹੀ ਰਚਨਾ ਉਸਦੇ ਮੁਖ ਤੋਂ ਸੁਣ ਸਕਿਆ । ਅੱਜ ਮੈਨੂੰ ਸੁਰਜੀਤ ਪਾਤਰ ਦੀਆਂ ਇਹਨਾਂ ਸਤਰਾਂ ਦਾ ਆਸਰਾ ਲੈਣਾ ਪੈ ਰਿਹਾ ਹੈ, "ਗ਼ਾਲਿਬ ਕੇਵਲ ਗ਼ਜ਼ਲਾਂ ਲਿਖਕੇ ਵੀ ਸ਼ਾਇਰ ਹੈ ਤੇ ਕਈ ਲੋਕ ਕਿਤਾਬਾਂ-ਦਰ-ਕਿਤਾਬਾਂ ਲਿਖ ਕੇ ਵੀ ਸ਼ਾਇਰ ਨਹੀਂ" । ਹੁਣ ਜੇ ਮੈਂ ਗਾਲਿਬ ਤੋਂ ਉਰਾਂ ਕੋਈ ਗਲ ਕਰਾਂ ਤਾਂ ਉਹ ਇਸ ਤਰ੍ਹਾਂ ਹੈ ਕਿ ਬਰਨਾਲਾ ਲਿਖਾਰੀ ਸਭਾ ਦੀ ਇਕ ਇਕੱਤ੍ਰਤਾ 'ਚ ਇਕ ਸ਼ਾਇਰ ਦੇ ਮੁਖੋਂ ਜਦ ਇਹ ਗ਼ਜ਼ਲ ਸੁਣੀ :

"ਆਈ ਘੜੀ ਓਹਨਾਂ ਦੇ ਹੋਸ਼ਿਆਰ ਹੋਣ ਦੀ
ਲੁਟੀ ਗਈ ਹਰ ਮੋੜ ਤੇ ਜੀਹਨਾਂ ਦੀ ਸਾਦਗੀ"

ਤਾਂ ਮੈਂ ਅਪਣੇ ਮਨ-ਮਸਤਕ ਤੇ ਉਸਨੂੰ ਸ਼ਾਇਰ ਸਵੀਕਾਰ ਲਿਆ ਤੇ ਨਾਲ ਹੀ ਦ੍ਰਿੜ ਕੀਤਾ ਆਪਣਾ ਵਿਚਾਰ ਕਿ ਕੋਈ ਇਕ ਰਚਨਾ ਰਚਨਾਕਾਰ ਨੂੰ ਅਮਰ ਕਰ ਸਕਦੀ ਹੈ । ਮੇਰੇ ਸਾਹਮਣੇ ਸੀ ਹਿੰਦੀ ਲੇਖਕ ਚੰਦਰਧਰ ਸ਼ਰਮਾ ਗੁਲੇਰੀ ਦੀ ਇਕੋ ਇਕ ਅਮਰ ਕਹਾਣੀ 'ਉਸਨੇ ਕਹਾ ਥਾ' ਦੀ ਮਿਸਾਲ ਤੇ ਮੇਰੇ ਨਾਲ ਨਾਲ ਪਿਛਲੇ ਵੀਹ ਵਰ੍ਹਿਆਂ ਤੋਂ ਗੂੰਜਦਾ ਰਿਹਾ ਉਹਦੀ ਇਕੋ ਇਕ ਗ਼ਜ਼ਲ ਦਾ ਨਾਮ ਵਾਰ ਵਾਰ ਮੇਰੇ ਜ਼ਿਹਨ'ਚ ਉਹ ਸ਼ਾਇਰ ਹੈ ਸੀ ਕੁਲਵੰਤ ਨੀਲੋਂ । ਉਹ ਗਰਮ ਰੁਤੇ ਤੇਜ਼ ਚਲਦੀਆਂ ਲੂਆਂ ਨੂੰ ਆਪਣੇ ਮੋਟੇ ਖਦੱਰ ਦੇ ਕੁੜਤੇ ਨਾਲ ਉਡਾਂਦਾ, ਸਾਈਕਲ ਚਲਾਉਂਦਾ ਨੀਲੋਂ ਤੋਂ ਬਰਨਾਲੇ ਸਮਾਗਮ ਤੇ ਪਹੁੰਚਿਆ ਸੀ । ਉਥੇ ਜੁੜੇ ਲੋਕਾਂ ਨੂੰ ਲਿਖਾਰੀਆਂ ਨੂੰ ਇਹ ਦਸਣ ਲਈ ਕਿ ਸ਼ਾਇਰੀ ਇੰਜ ਹੀ ਪਾਲੀ ਜਾਂਦੀ ਹੈ ਦਿਲ ਦੇ ਲਹੂ ਨਾਲ । ਇਸ ਸਮਾਗਮ ਤੇ ਸ਼ਾਇਰੀ ਦਾ ਦੌਰ ਸ਼ੁਰੂ ਹੋਇਆ ਤਾਂ ਸਭ ਤੋਂ ਪਹਿਲਾਂ ਸੰਤ ਰਾਮ ਉਦਾਸੀ ਨੇ ਆਪਣਾ ਕਲਾਮ ਸੁਣਾਇਆ ਫੇਰ ਮੈਂ ਸ਼ਿਵ ਕੁਮਾਰ ਦਾ ਗੀਤ "ਮੈ ਮਸੀਹਾ ਵੇਖਿਆ" ਗਾ ਕੇ ਸੁਣਾਇਆ । ਨਾਲ ਹੀ ਜਦ ਕੁਲਵੰਤ ਨੀਲੋਂ ਮੰਚ ਤੇ ਆਇਆ ਤਾਂ ਉਸ ਐਲਾਨ



ਕੀਤਾ ਕਿ ਤੁਸੀਂ ਦੋ ਵੱਖ ਵੱਖ ਰੁਝਾਨਾਂ ਦੀ ਸ਼ਾਇਰੀ ਸੁਣੀ ਹੈ ਤੇ ਮੈਂ ਇਹਨਾਂ ਦੋਹਾਂ ਦੇ ਵਿਚਕਾਰ ਦੀ ਲੰਘਣਾ ਹੈ । ਆਸ ਹੈ ਤੁਸੀਂ ਲੰਘਾ ਦਿਓਗੇ ਤੇ ਉਹ ਸੱਚ ਮੁੱਚ ਪੁਲ ਬਣ ਗਿਆ ਜਿਸਦੇ ਇਕ ਬੰਨੇ ਸ਼ਿਵਕੁਮਾਰ ਖੜਾ ਸੀ ਤੇ ਦੂਜੇ ਬੰਨੇ ਸੰਤ ਰਾਮ ਉਦਾਸੀ ਸੀ । ਤਿੰਨ ਰੰਗ ਅਜਬ ਤਰੰਗ ।

ਟੀ.ਪੀ ਡੀ. ਮਾਲਵਾ ਕਾਲਜ ਦਾ ਕੈਂਪਸ । ਉਹਨੀ ਦਿਨੀਂ ਕੈਸਟ ਕਲਚਰ ਦਾ ਜ਼ੋਰ ਨਹੀਂ ਸੀ । ਸਿਰਫ਼ ਤਵੇ ਵਜਦੇ ਸਨ। ਕਾਲਜ ਜਦ ਅੱਧੀ ਛੁੱਟੀ ਹੁੰਦੀ ਤਾਂ ਤਵੇ ਵਜਦੇ । ਇਕ ਗੀਤ ਮੈਨੂੰ ਤੇ ਮੇਰੇ ਜਿਹਿਆਂ ਨੂੰ ਬਹੁਤ ਪਸੰਦ ਸੀ ।

ਔਹ ਕੋਈ ਪੂੰਜੀਪਤੀ ਬੁਢੜਾ ਵਿਆਹਿਆਂ ਜਾ ਰਿਹਾ"
ਔਹ ਕਿਸੇ ਮੁਟਿਆਰ ਦੀ ਸ਼ਮਸ਼ਾਨ ਵਲ ਡੋਲੀ ਗਈ"

ਇਹ ਤਵਾ ਅਸੀਂ ਵਾਰ ਵਾਰ ਸੁਣਦੇ । ਇਸਦੇ ਲੇਖਕ ਤੇ ਗੀਤਕਾਰ ਦਾ ਤਾਂ ਹੁਣ ਚੇਤਾ ਨਹੀਂ ਪਰ ਇਕ ਗਲ ਚੇਤੇ ਹੈ । ਕੁਲਵੰਤ ਨੀਲੋਂ ਜੇਠ ਹਾੜ ਦੇ ਮਹੀਨੇ ਨੀਲੋਂ ਤੋਂ ਸਾਈਕਲ ਚਲਾਉਂਦਾ ਬਰਨਾਲੇ ਜਦ ਆਇਆ ਤਾ ਉਸਨੇ ਵੀ ਇਹ ਗੀਤ ਤਵੇ ਤੋਂ ਰਿਕਾਰਡ ਕਰਵਾਇਆ । ਹੁਣ ਕਮਲਜੀਤ ਨੀਲੋਂ ਨੇ ਦਸਿਆ ਕਿ ਬਾਪੂ ਜੀ ਨੂੰ ਇਹ ਗ਼ਜ਼ਲ ਬੇਹੱਦ ਪਸੰਦ ਸੀ ਤੇ ਉਹ ਅਕਸਰ ਸੁਣਿਆਂ ਕਰਦੇ ਸਨ ।

ਫੇਰ ਵਰਿਆਂ ਬੱਧੀ ਉਹਦੀ ਕੋਈ ਕਨਸੋਅ ਨਾ । ਬਸ ਆਉਂਦੀ ਤਾਂ ਹਵਾ 'ਚ ਤੈਰਦੀ । ਉਹਦੀ ਗ਼ਜ਼ਲ ਆਉਂਦੀ ਜਾਂ ਕੁਝ ਮਾਖਿਓਂ ਮਿੱਠੇ ਸ਼ੇਅਰ ਮਿਸਰੀ ਜਿਹੇ, ਕੰਨਾਂ 'ਚ ਰਸ ਘੋਲਦੇ ਤੇ ਕਦੀ ਨਾ...ਇਸ ਤਰ੍ਹਾਂ ਸਾਡੀਆਂ ਮੁਲਾਕਾਤਾਂ ਸਿਰਫ਼ ਅਖਰਾਂ ਦੇ ਪੁਲਾਂ ਤਕ ਮਹਿਦੂਦ ਰਹਿ ਗਈਆਂ । ਅਖਰਾਂ ਦੇ ਇਹਨਾਂ ਹੀ ਪੁਲਾਂ ਦੇ ਉਸ ਪਾਰ ਖੜਾ ਉਹ ਇਕ

ਦਿਨ ਵਿਦਾ ਅਲਵਿਦਾ ਕਹਿ ਗਿਆ । ਹਾਜ਼ਰ-ਗੈਰਹਾਜ਼ਰ ਇਸ ਤੋਂ ਵੀ ਦੂਰ ਹੁਣ ਭਲਾ ਉਹ ਕਿਥੇ ਜਾਏਗਾ ਆਪਣਿਆਂ ਤੋਂ ਦੂਰ। ਦਰ ਅਸਲ ਉਹਦਾ ਸੁਭਾਅ ਹੀ ਨਹੀਂ ਸੀ । ਉਹ ਸਾਡੇ ਆਸਪਾਸ ਹੀ ਹੈ। ਆਸਪਾਸ ਹੀ ਨੇ ਉਹਦੇ ਬੋਲ ਉਸਦੇ ਅਹਿਸਾਸ, ਉਸਦੀ ਮੰਜ਼ਿਲ, ਉਸਦੇ ਇਰਾਦੇ ਸਭ ਆਸਪਾਸ ਹੀ ਨੇ । ਆਸਪਾਸ ਹੀ ਨਹਿਰ ਦੇ ਕੰਢੇ ਉਹ ਕਿਧਰੇ ਤੁਰਿਆ ਫਿਰਦੇ ਓਹ। ਸਾਈਕਲ ਤੇ ਕਾਲਿਆਂ ਕੋਹਾਂ ਤੇ ਸਫਰ ਤੇ ਹੈ ਉਹ। ਉਹ ਕਿਧਰੇ ਨਹੀਂ ਗਿਆ । ਓਹ ਸਾਡੇ ਆਸਪਾਸ ਹੀ ਹੈ ਇਥੇ ਹੀ ਕਿਧਰੇ । ਅਓ ਉਸਨੂੰ ਮਿਲਾਵਾਂ ।

ਸ਼ਾਮਾਂ ਵੇਲੇ ਲਹਿੰਦੇ ਪਾਸੇ ਲਾਲ ਸ਼ਿੰਗਰਫੀ ਤੇ ਸੁਰਮਈ ਅੰਬਰ ਵੀ ਨਿੱਤ ਗਿਰਗਟ ਵਾਂਗੂ ਆਪਣੇ ਰੰਗ ਬਦਲਦਾ ਹੈ।

ਉਹ ਜੋ ਅੰਬਰਾਂ ਦੇ ਹਾਣ ਦਾ ਸੀ। ਹਵਾ ਦਾ ਰੁਖ ਪਛਾਣਦਾ ਸੀ ਤੇ ਕਦੀ ਉਹ ਹਵਾ ਦੇ ਸਨਮੁਖ ਇੰਜ ਖੜਦਾ ਜਿਵੇਂ ਭੈਣ ਭਰਾ ।

ਅੱਜ ਇਹ ਜਿਵੇਂ ਬੌਂਦਲੀ ਹੋਈ, ਹੁਝਕੇ ਖਾਖਾ ਤੁਰਈਏ
ਆਓ ਰਲ ਕੇ ਵਾ ਨੂੰ ਪੁਛੀਏ ਸਦਮਾ ਕਿਹੜੀ ਗਲ ਦਾ ਹੈ

ਉਹ ਕਵਿਤਾ 'ਚ ਸਾਦਗੀ ਦਾ ਕਾਇਲ ਸੀ। ਸਾਦਗੀ ਹੁਨਰ ਦਾ ਆਖਰੀ ਕਦਮ ਹੈ, ਹੁਨਰ ਉਹ ਜਿਸ ਵਿਚ ਹੁਨਰ ਨਾ ਦਿਸੇ ਦੋਵੇ ਗਲਾਂ ਮੇਰੇ ਲਈ ਅਤਿ ਪਿਆਰੀਆਂ ਹਨ । ਸਮੱਚੀ ਕਵਿਤਾ ਨੂੰ ਭਾਵ-ਭੁਲੇਖਾ ਬਣਾ ਧਰਨਾ ਤੇ ਬਿੰਬ-ਅਡੰਬਰ ਖੜ੍ਹੇ ਕਰਨ ਦਾ ਮੈਂ ਕਾਇਲ ਨਹੀਂ।"

ਤੂੰ ਚੁਸਤੀ ਝਾੜ ਨਜ਼ਮਾਂ ਵਿਚੋਂ ਨੀਲੋਂ
ਗ਼ਜ਼ਲ ਹੁੰਦੀ ਹੈ ਦਿਲ ਦਰਗਾਹ ਦੀ ਬਾਣੀ।

ਮੇਰੇ ਘੁੱਗ ਵਸਦੇ ਪੰਜਾਬ ਨੂੰ ਵਗ ਗਈ ਮਾਰ ਸਿਆਸਤ ਦੀ
ਭੁਗਤ ਰਹੇ ਨੇ ਲੋਕ ਵਿਚਾਰੇ ਅਜ ਕਰਤੂਤ ਵਿਸਾਹਾਂ ਦੀ।

ਕੁਰੀਤੀ ਨਾਲ ਨੀਤੀ ਰਾਜਨੀਤੀ ਨਾਲ ਬਦਨੀਤੀ
ਜਿ ਨੀਅਤ ਸਾਫ਼ ਹੋਵੇ ਤਾਂ ਕਿਸ ਮਸਲੇ ਦਾ ਹੱਲ ਹੋਵੇ ।

'ਮੇਰਾ ਮਹੌਲ' ਸੀਰਸ਼ਕ ਅਧੀਨ ਉਸ ਲਿਖਿਆ : 'ਜ਼ਿਦਗੀ'ਚ ਭਾਂਡੇ ਮਾਂਜਣ ਤੋਂ ਲੈ ਕੇ ਭਾਂਡੇ ਬਣਾਉਣ ਤੱਕ ਏਥੋਂ ਤੱਕ ਕਿ ਉਨਾਂ ਉਪਰ ਚਿੱਤਰਕਾਰੀ ਕਰਨ ਦਾ ਅਨੁਭਵ ਹੋਇਆ ਹੈ। ਇਹ ਮੇਰੀ ਜ਼ਿੰਦਗੀ ਦਾ ਸਭ ਤੋਂ ਕਠੋਰ ਸਮਾਂ ਸੀ। ਜ਼ਿੰਦਗੀ ਜੀਉਣ ਤੇ ਸ਼ੌਕ ਪਾਲਣ ਵਿਚ ਕਿੰਨਾਂ ਪਾੜਾ ਹੈ। ਇਸਦਾ ਅਨੁਭਵ ਮੈਨੂੰ ੧੯੬੧ ਵਿਚ ਹੋਇਆ ਜਦ ਮੈਂ ਤੇ ਗੁਰਦੀਪ ਦਰਦੀ ਸਾਈਕਲਾਂ ਉਪਰ ਨੀਲੋਂ ਤੋਂ ਜਲੰਧਰ ਗਏ ਇਸ ਲਈ ਕਿ ਅਸੀਂ 'ਪੀੜਾਂ ਦਾ ਪਰਾਗਾ' ਤੇ 'ਜਿੰਮਦੇ ਗਏ' ਦੇ ਕਵਿ-ਪਾਠਕਾਂ ਤੇ ਵਿਦਵਾਨਾਂ ਦੇ ਅਨੁਭਵ ਸੁਣ ਸਕੀਏ।

ਇਹੋ ਜਿਹੇ ਸਿਰੜੀ ਸ਼ਾਇਰ ਨੂੰ ਭਲਾ ਕੌਣ ਸਲਾਮ ਕਰਨਾ ਨਹੀਂ ਚਾਹੇਗਾ ? ਪ੍ਰਸਿਧ ਉਰਦੂ-ਸ਼ਾਇਰ ਸਰਦਾਰ ਪੰਛੀ ਨੇ ਉਸਦੇ ਪਿੰਡ ਨੀਲੋਂ ਨੂੰ 'ਕਾਬਾ' ਆਖਿਆ ਕਿ ਮੈਂ ਸਜਦਾ ਕਰਨ ਆਇਆਂ ਉਸ ਪੀਰ ਦੀ ਧਰਤੀ ਨੂੰ। ਪਰ ਉਹ ਆਪਣੇ ਪਿੰਡ ਦੇ ਲੋਕਾਂ ਲਈ ਕਾਲੀ ਘੁਮਿਆਰ ਸੀ। ਮਿੱਟੀ ਲਿਆ ਕੇ ਕੁੱਟਣੀ, ਗੁੰਨ੍ਹ ਕੇ ਭਾਂਡੇ ਬਣਾਉਣੇ, ਓਹਨਾਂ ਤੇ ਚਿਤਰਕਾਰੀ ਕਰਨੀ, ਸਖਤ ਮਿਹਨਤ ਕਰਨੀ ਰੁੱਜੀ ਰੋਟੀ ਲਈ । ਹਜ਼ਾਰਾਂ ਲੋਕਾਂ ਨੂੰ ਮੋਹਲੇਧਾਰ ਮੀਂਹ 'ਚ ਭੋਗ ਤੇ ਪੁਜਿਆਂ ਵੇਖ ਕੇ ਪਿੰਡ ਦੇ ਲੋਕ ਹੈਰਾਨ ਸਨ। ਉਸਦੇ ਸ਼ਾਇਰ ਤੇ ਵਿਦਵਾਨ ਹੋਣ ਦਾ ਅਹਿਸਾਸ ਲੋਕਾਂ ਨੂੰ ਉਸਦੀ ਗ਼ਜ਼ਲ ਵੇਖ ਕੇ ਹੋਇਆ। ਲੋਕ ਹੱਥ ਮਲਦੇ ਰਹਿ ਗਏ ਜਿਹਨਾਂ ਦੇ ਲਈ ਉਹ ਕੇਵਲ ਕਾਲੀ ਘੁਮਿਆਰ ਸੀ।

ਉਸਦੀ ਮਾਤਾ ਨੇ ਕਿਹਾ ਜਿਹੜਾ ਮਾਨ ਉਸਨੂੰ ਮਰਨ ਤੋਂ ਬਾਅਦ ਮਿਲਿਆ, ਜੇ ਪਹਿਲਾਂ ਹੀ ਮਿਲ ਜਾਂਦਾ ਤਾਂ ਮੇਰਾ ਪੁੱਤ ਕਦੇ ਨਾ ਮਰਦਾ। ਮੈਨੂੰ ਤਾਂ ਬਸ ਇਹੋ ਦੁੱਖ ਹੈ ਕਿ ਉਹਦੇ ਮਿੱਤਰਾਂ ਨੇ ਵੀ ਉਹਨੂੰ ਨਾ ਸਮਝਿਆ ।

ਉਸਨੂੰ ਸਭ ਤੋਂ ਵਧ ਪ੍ਰਭਾਵਿਤ ਕਰਨ ਵਾਲੀਆਂ ਚਾਰ ਪੁਸਤਕਾਂ ਹਨ : ਗੋਰਕੀ ਦਾ 'ਜੀਵਨ ਤੇ ਸਾਹਿਤ' ਆਇਨ ਸਟਾਇਨ ਬਾਰੇ ਕਤਾਬਚਾ "ਆਇਨ ਸਟਾਇਨ ਅਤੇ ਬ੍ਰਹਿਮੰਡ" ਜੀਨਪਾਲ ਸਾਰਤਰ ਦਾ ਪਰਾਬਲਮਜ਼ ਆਫ ਐਥਿਕਸ" ਅਤੇ ਲਾਲਾ ਹਰਦਿਆਲ ਦਾ ਗ੍ਰੰਥ "ਹਿੰਟਸ ਫਾਰ ਸੈਲਫ ਕਲਚਰ" । ਵੈਸੇ ਉਸਨੇ ਸ੍ਰੀਮਦ ਭਗਵਤ ਗੀਤਾਂ, ਰਮਾਇਣ, ਗੁਰਬਾਣੀ, ਕਿੱਸੇ ਸਾਰੇ ਹੀ ਤੇ ਜ਼ਿੰਦਗੀ ਬਿਲਾਸ ਪੜ੍ਹੀ।

ਤੇ ਲਿਖਣ ਉਹ ਅਠਵੀਂ ਜਮਾਤ ਵਿਚ ਹੀ ਲਗ ਪਿਆ ਸੀ। ਉਦੋਂ ਹੀ ਭਿਖਾਰੀ ਸਭਾ ਰਾਮਪੁਰ ਹੋਂਦ 'ਚ ਆਈ । ਸਭ ਦੇ ਲਈ ਉਸਦੇ ਮਨ 'ਚ ਸਤਿਕਾਰ ਸੀ । ਕਿਸੇ ਨੂੰ ਨਰਾਜ਼ ਨਹੀਂ ਸੀ ਕਰ ਸਕਦਾ ਘਰ ਆਏ ਮਿੱਤਰ ਵੇਖ ਕੇ ਫੁੱਲ ਵਾਂਗ ਖਿੜ ਜਾਂਦਾ ਰਾਮਪਾਲ (ਵਡਾ ਪੁਤਰ) ਦੇ ਨਾਲ ਕਦੇ ਕਦੇ ਨਰਾਜ਼ ਹੁੰਦਾ ਤਾਂ ਅੰਦਰ ਪਏ ਤੜੇ ਮੰਜੇ ਤੇ ਜਾ ਕੇ ਬਹਿ ਜਾਂਦੇ ਦੋਵੇਂ ਹੀ ਇਕ ਪੈਂਦ, ਇਕ ਸਿਰਹਾਣੇ ਵੱਲ ਰਹਿੰਦੇ। ਗੁੱਸਾ ਪਲ ਦੋ ਪਲ ਦਾ।

ਮੈਂ ਉਸ ਦੀ ਜ਼ਿੰਦਗੀ ਬਾਰੇ ਸਭ ਕੁਝ ਜਾਨਣ ਦੀ ਇੱਛਾ ਪ੍ਰਗਟ ਕੀਤੀ ਉਸ ਦੇ ਪੁਤਰ ਅਤੇ ਬੱਚਿਆਂ ਦੇ ਹਰਮਨ ਪਿਆਰੇ ਗਾਇਕ ਕਮਲਜੀਤ ਨੀਲੋਂ ਅੱਗੇ। ਜਲੰਧਰ ਦੇ ਊਧਮ ਸਿੰਘ ਨਗਰ ਦੀ ਇਕ ਦੌੜ ਸੜਕ ਤੇ । ਉਸਦੀਆਂ ਅੱਖਾਂ 'ਚੋਂ ਹੰਝੂ ਵਹਿ ਤੁਰੇ । ਮੈਂ ਉਸਨੂੰ ਮਸਾਂ ਚੁੱਪ ਕਰਾਇਆ। ਤੇ ਫੇਰ ਉਸਦੀ ਇਸ ਗੱਲ

[illegible]
ਆਪਣੀ ਮੰਮੀ ਨੂੰ ਪੁੱਛ ਕੇ ਆਵਾਂਗਾ'' ਸਭ ਤੋਂ ਜ਼ਿਆਦਾ ਦੁੱਖ-ਸੁੱਖ ਤਾਂ ਉਸ ਨੇ ਝੱਲੇ ਨੇ। ਵੈਸੇ ਬਾਪੂ ਜੀ ਨੇ ਮੈਨੂੰ ਤੇ ਜਗਦੀਸ਼ ਨੀਲੋਂ (ਚਾਚਾ ਜੀ) ਕਹਾਣੀਕਾਰ ਤੇ ਕਵੀ ਨੂੰ ਬਹੁਤ ਜ਼ਿਆਦਾ ਮਦਦ ਤੇ ਮਿਹਨਤ ਨਾਲ ਚੰਗਾ ਲਿਖਣ ਦੀ ਗੁੜਤੀ ਦਿਤੀ। ਫੇਰ ਉਸਨੇ ਪੁੱਛ ਕੇ, ਲਿਖ ਕੇ ਭੇਜੇ। ਕੁਲਵੰਤ ਨੀਲੋਂ ਦੀ ਸੁਪਤਨੀ ਨਛੱਤਰ ਕੌਰ ਦੇ ਇਹ ਵਿਚਾਰ :

—ਜਦੋਂ ਇਹ ਲਿਖਣ ਬੈਠਦੇ, ਸੋਚੀ ਜਾਂਦੇ, ਮੈਂ ਬੈਠੀ ਵੇਖਦੀ ਰਹਿੰਦੀ। ਪਹਿਲਾਂ ਤਾਂ ਪਤਾ ਨਹੀਂ ਕਿ ਲਿਖਣਾ ਕੀਹਨੂੰ ਕਹਿੰਦੇ ਨੇ। ਫਿਰ ਬਾਅਦ 'ਚ ਜਦ ਸਮਝ ਲਗੀ ਫਿਰ ਮੈਂ ਇਹਨੂੰ ਕਿਸੇ ਕਿਸਮ ਦੀ ਦੁਖ-ਤਕਲੀਫ ਨਹੀਂ ਆਉਣ ਦਿੱਤੀ।

—ਇਹ ਜੋ ਲਿਖਦੇ ਮੈਂ ਪੁੱਛਦੀ ਕੀ ਲਿਖਿਐ —ਇਹ ਸੁਣਾਉਂਦੇ ਕਈ ਵਾਰ ਤਾਂ ਇਹਨਾਂ ਦੀ ਹਾਲਤ ਵੇਖੀ ਨਾ ਜਾਂਦੀ। ਇਹ ਐਨਾ ਮਨ ਹੀ ਮਨ ਉਲਝਦੇ। ਮੈਨੂੰ ਜੋ ਚੰਗਾ ਲਗਦਾ ਜਾਂ ਇਓਂ ਕਹਿ ਲਓ ਕਿ ਜੋ ਸਮਝ ਆਉਂਦਾ। ਉਹਦੇ ਵਾਰੇ ਦੱਸ ਦੇਂਦੀ।

—ਕਮਲਜੀਤ (ਨੀਲੋਂ) ਨੂੰ ਏਥੇ ਤਕ ਪਹੁੰਚਾਇਆ ਹੈ ਤਾਂ ਇਸ ਪਿਛੇ ਉਹਨਾਂ ਦਾ ਹੀ ਹੱਥ ਹੈ। ਲੋਕ ਜੋ ਮਰਜ਼ੀ ਕਹੀ ਜਾਣ ਕਿ ਮੈਂ......ਉਹ ਇਸਨੂੰ ਸਟੇਜਾਂ ਤੇ ਨਾਲ ਲੈ ਜਾਂਦੇ ਇਹਨੂੰ ਦਸਦੇ ਸਮਝਾਉਂਦੇ ਇਕ ਵਾਰ ਉਹਨਾਂ ਕਿਹਾ ''ਪੁੱਤ ਮੋਤੀਆਂ ਗਜ਼ਲਾਂ ਦੀ ਲੋਕਾਂ ਨੂੰ ਅਜੇ ਸਮਝ ਨਹੀਂ ਪੈਂਦੀ। ਤੂੰ ਕੋਈ ਅਜਿਹਾ ਰਾਹ ਅਪਣਾਅ ਜਿਸਦੇ ਨਾਲ ਤੂੰ ਲੋਕਾਂ ਦੇ ਵਿਚ —ਬੱਚਿਆਂ ਬੁਢਿਆਂ ਦੇ ਮਨਾਂ ਤੇ ਘਰ ਕਰ ਜਾਵੇਂ।''

—ਉਹ ਜਿਸ ਮਹੌਲ ਦੀ ਤਲਾਸ਼ 'ਚ ਸੀ, ਉਹਨਾਂ ਲਈ ਉਹ ਮਾਹੌਲ ਨਹੀਂ ਸੀ। ਉਹਨਾਂ ਦੀ ਸੋਚ ਦੇ ਹਾਣ ਦਾ ਮਾਹੌਲ ਹੀ ਨਹੀਂ ਬਣ ਸਕਿਆ ਉਞ ਅਸੀਂ ਕੋਈ ਤਕਲੀਫ ਨਹੀਂ ਆਉਣ ਦਿਤੀ।

—ਉਹ ਕਿਸੇ ਦੇ ਸਾਹਮਣੇ ਝੁਕਿਆ ਨਹੀਂ, ਰੁਕਿਆ, ਦਬਿਆ ਨਹੀਂ ਹਾਂ ਟੁੱਟ ਕੇ ਜ਼ਰੂਰ ਡਿਗਿਆ ਹੈ। ਇਹੋ ਪ੍ਰਾਪਤੀ ਹੈ ਉਹਨਾਂ ਦੀ।

—ਉਹਨਾਂ ਆਪਣੇ ਦੁੱਖ ਨੂੰ ਸਮੂਹਿਕ ਦੁੱਖ ਨਾ ਬਨਣ ਦਿਤਾ ਸਗੋਂ ਲੋਕ-ਦਰਦ ਨੂੰ ਆਪਣਾ ਦਰਦ ਸਮਝਿਆ।

—ਇਹਨਾਂ ਨੂੰ ਕਿਤੇ ਮੁੰਡੇ ਕੁੜੀ ਦਾ ਕੋਈ ਫਰਕ ਨਹੀਂ ਸੀ। ਜੋ ਗੱਲ ਕਹਿਣੀ ਸਭ ਦੇ ਸਾਹਮਣੇ ਕਹਿਣੀ। ਬੜੇ ਮੁੰਡੇ ਦੇ ਚਾਰ ਕੁੜੀਆਂ ਹੀ ਨੇ। ਇਹ ਕਦੇ ਨਹੀਂ ਝੁਰੇ ਕਿ ਮੁੰਡਾ ਨਹੀਂ।

ਨਾ ਕੀਤੇ ਸਗੋਂ ਸਿੱਧੇ ਹਾਰ ਪਾ ਕੇ ਵਿਆਹ ਕਰ ਦਿਤਾ। ਜਿਸ ਕਾਰਨ ਬਾਅਦ 'ਚ ਉਹਨਾਂ ਨੂੰ ਬਹੁਤ ਕੁਝ ਜਰਨਾ ਪਿਆ ਸੀ। ਪਰ ਉਹ ਦੋਸਤ ਕਿਧਰ ਤੁਰ ਗਏ ? ਜਿਹਨਾਂ ਇਹ ਕਰਵਾਇਆ ਸੀ ? ਬਾਅਦ ਵਿਚ ਉਹਨਾਂ ਨੇ ਹੀ ਲੜਕੇ ਲੜਕੀਆਂ ਦੇ ਆਨੰਦ-ਕਾਰਜ ਨਾਲ ਵਿਆਹ ਕੀਤੇ।

—ਉਹਨਾਂ ਦੇ ਮਿੱਤਰਾਂ ਨੇ ਉਸਨੂੰ ਸਮਝਣ ਦੀ ਕੋਸ਼ਿਸ਼ ਵੀ ਨਹੀਂ ਕੀਤੀ ਨਹੀ ਤਾਂ ਕਿਤੀ ਉਹਨਾਂ ਦੀ ਮਰਨ ਦੀ ਉਮਰ ਸੀ। ਉਹ ਦੀ ਕਹੀਏ ਸਮਾਂ ਬੜੀ ਦੂਰ ਲੰਘ ਅਇਆ ਹੈ।

ਅੱਜ ਮੈਨੂੰ ਪਤਾ ਲੱਗਾ ਮੇਰਾ ਪੁਤ ਕੀ ਸੀ ''ਮਾਂ ਨੇ ਹਜ਼ਾਰਾਂ ਦੋਸਤਾਂ ਮਿਤਰਾਂ ਨੂੰ ਘਰ ਆ ਕੇ ਹੰਝੂ ਕੇਰਦਿਆਂ ਨੂੰ ਵੇਖ ਕੇ ਕਿਹਾ ਸੀ'' ਇਹ ਭੋਗ ਦੀ ਗਲ ਹੈ......ਤਲਖੀ, ਗਮ, ਸੋਗ, ਘੁਟਣ, ਉਦਾਸੀ ਚੁੱਪ ਕਿਹੋ ਜਿਹਾ ਮਾਹੌਲ ਸੀ। ਜਮਾਂ ਹੀ ਉਸ ਦੇ ਸੁਭਾਅ ਤੋਂ ਵੱਖਰਾ। ਪਿੰਡ ਦੇ ਦਰਵਾਜ਼ੇ ਤੇ ਪੰਡਾਲ। ਮੋਹਲੇਧਾਰ ਮੀਂਹ ਪੈ ਰਿਹਾ ਸੀ। ਪੰਡਾਲ ਚੋਅ ਰਿਹਾ ਸੀ। ਆਂਢੇ ਗੁਆਂਢ ਦੇ ਲੋਕ ਘਰਾਂ 'ਚ ਬੈਠੇ ਲੋਕ, ਮੀਂਹ ਹਟਣ ਦੀ ਉਡੀਕ ਕਰ ਰਹੇ ਸੀ। ਆਖਰ ਮੀਂਹ ਹਟਿਆ। ਪੰਡਾਲ 'ਚ ਲੋਕੀਂ ਬੈਠਣ ਲਗੇ। ਗਮ 'ਚ ਡੁੱਬੇ ਇਕ ਦੂਜੇ ਵਲ ਪ੍ਰਸ਼ਨ ਭਰੀਆਂ ਨਜ਼ਰਾਂ ਨਾਲ ਵੇਖਦੇ, ਹੱਥ ਮਲ ਰਹੇ ਸੀ। ਤਰ ਅੱਖਾਂ, ਧੀਮੇ ਸੁਰ ਭਾਰੀ ਬੋਲ, ਕਿਨੇ ਹੀ ਮਿਤ ਸਨ। ਆਰਟਿਸਟ, ਸਾਹਿਤਕਾਰ, ਬੁੱਧੀਜੀਵੀ, ਪਤਰਕਾਰ ਸਭ ਹਾਜ਼ਰ ਸਨ ਪਰ ਉਹ ਆਪ ਗੈਰਹਾਜ਼ਰ ਸੀ। ਕੁਲਵੰਤ ਨੀਲੋਂ ਦੇ ਤੁਰ ਜਾਣ ਦੀ ਖ਼ਬਰ ਮੈਨੂੰ ਤਾਂ ਬਹੁਤ ਬਾਅਦ 'ਚ ਮਿਲੀ। ਹੁਣ ਜਦ ਬੁਧ ਸਿੰਘ ਨੀਲੋਂ ਇਹ ਸਾਰੀ ਜਾਣਕਾਰੀ ਮੇਰੇ ਘਰ ਲਿਖ ਕੇ ਦੇ ਗਿਆ ਤਾਂ ਇਸ ਨੂੰ ਪੜ੍ਹ ਮੇਰੇ ਮਨ ਗੁੱਸਾ ਹੈ ਬੇਬਸੀ ਹੈ। ਗੁੱਸਾ ਇਸ ਗਲ ਦਾ ਕਿ ਅਸੀਂ ਜੋ ਅੱਜ ਕਲਮਾਂ ਚੁੱਕ ਚੁੱਕ ਅੱਖਰ ਅੱਖਰ ਉਸਨੂੰ ਮਹਾਨ ਕਹਿ ਰਹੇ ਹਾਂ, ਜਿਸ ਵੇਲੇ ਉਸਨੂੰ ਸਾਡੀ ਲੋੜ ਸੀ ਉਸ ਵੇਲੇ ਕਿੱਥੇ ਸਾਂ ? ਬੇਬਸੀ ਇਹ ਕਿ ਅਸੀਂ ਸੱਚ ਮੁੱਚ ਕਾਸੇ ਜੋਗੇ ਨਹੀਂ।

ਪਤਿਆਂ ਤੇ ਟੇਪੇ ਜਿਹੇ ਕੀ ਨੇ
ਸ਼ਾਇਦ ਮੌਸਮ ਰੋਇਆ ਹੋਇਐ
... ... ...
ਭੁਲ ਗਏ ਉਹ ਵੀ ਜਿਹਨਾਂ ਦਾ
ਰਗ ਰਗ ਪਿਆਰ ਸਮੋਇਆ ਹੋਇਐ

+

# ਇਕ ਅਣਗੌਲੀ ਚਿਗਾਰੀ

ਮੂਲ—ਲ. ਤਾਲਸਤਾਏ

ਅੱਜ ਦੇ ਸਮੇਂ ਵਿਚ ਵੀ ਸਾਰਥਕ ਇਹ ਕਹਾਣੀ ਦੋ ਪਰਿਵਾਰਾਂ ਦੀ ਹੀ ਨਹੀਂ, ਦੋ ਕੌਮਾਂ ਜਾਂ ਦੋ ਦੇਸ਼ਾਂ ਦੀ ਵੀ ਹੋ ਸਕਦੀ ਹੈ। —ਸੰਪਾਦਕ

ਇਕ ਵਾਰ ਦੀ ਗਲ ਹੈ ਕਿ ਕਿਸੇ ਪਿੰਡ ਵਿਚ ਇਕ ਆਈਵਾਨ ਸ਼ਕਰਬਾਕੋਵ ਨਾਮੀ ਕਿਸਾਨ ਰਹਿੰਦਾ ਸੀ। ਉਹਦੀ ਮਾਲੀ ਹਾਲਤ ਵਾਹਵਾ ਸੀ, ਜੁਆਨ ਸੀ, ਪਿੰਡ ਦਾ ਵਧੀਆ ਕਮਾਊ ਸੀ ਅਤੇ ਤਿੰਨ ਪੁਤਰ ਕਿਰਤ ਕਰਨ ਯੋਗ ਸਨ। ਸਭ ਤੋਂ ਵਡਾ ਵਿਆਹਿਆ ਹੋਇਆ ਸੀ, ਦੂਜੇ ਦਾ ਵਿਆਹ ਬਸ ਹੋਣ ਵਾਲਾ ਹੀ ਸੀ ਅਤੇ ਤੀਜਾ ਵੀ ਚੋਖਾ ਮੁੰਡਾ ਸੀ, ਘੋੜਿਆਂ ਦੀ ਦੇਖ ਭਾਲ ਕਰਦਾ ਸੀ ਅਤੇ ਵਾਹੀ ਵੀ ਕਰ ਰਿਹਾ ਸੀ। ਆਈਵਾਨ ਦੀ ਪਤਨੀ ਸਲੀਕੇਮੰਦ ਅਤੇ ਸੰਜਮੀ ਇਸਤਰੀ ਸੀ ਅਤੇ ਉਹਨਾਂ ਦੇ ਚੰਗੇ ਭਾਗਾਂ ਨੂੰ ਉਹਨਾਂ ਦੀ ਨੂੰਹ ਇਕ ਗੰਭੀਰ ਅਤੇ ਮਿਹਨਤੀ ਇਸਤਰੀ ਸੀ। ਸਾਰਾ ਪਰਿਵਾਰ ਰੰਗਾਂ ਵਿਚ ਜੀਵਨ ਬਤੀਤ ਕਰ ਰਿਹਾ ਸੀ। ਉਹਨਾਂ ਦੇ ਕੇਵਲ ਇਕ ਹੀ ਵਿਅਕਤੀ ਵੇਹਲਾ ਖਾਣ ਵਾਲਾ ਸੀ। ਉਹ ਸੀ ਆਈਵਾਨ ਦਾ ਬਿਰਧ ਪਿਤਾ ਜਿਸ ਨੂੰ ਦਮਾ ਰੋਗ ਸੀ ਅਤੇ ਸਤ ਵਰ੍ਹਿਆਂ ਤੋਂ ਬੀਮਾਰ ਮੰਜੇ ਤੇ ਪਿਆ ਸੀ। ਆਈਵਾਨ ਪਾਸ ਰੱਬ ਦਾ ਦਿਤਾ ਸਭ ਕੁਝ ਸੀ—ਤਿੰਨ ਘੋੜੇ, ਇਕ ਘੋੜੀ, ਇਕ ਵੱਛੇ ਵਾਲੀ ਗਾਂ ਅਤੇ ਪੰਦਰਾਂ ਭੇਡਾਂ ਸਨ। ਇਸਤ੍ਰੀਆਂ ਸਾਰੇ ਪਰਿਵਾਰ ਦੇ ਲਈ ਸਾਰੇ ਵਸਤਰ ਤਿਆਰ ਕਰਦੀਆਂ, ਇਸ ਤੋਂ ਇਲਾਵਾ ਖੇਤਾਂ ਵਿਚ ਵੀ ਮਦਦ ਕਰਦੀਆਂ ਅਤੇ ਮਰਦ ਭੂਮੀ ਨੂੰ ਸਾਂਭਦੇ ਬੀਜਦੇ ਵਢਦੇ। ਉਹਨਾਂ ਪਾਸ ਹਮੇਸ਼ਾ ਇਤਨਾ ਕੁ ਅੰਨ ਹੁੰਦਾ ਕਿ ਅਗਲੀ ਫਸਲ ਦੇ ਆਣ ਦੇ ਬਾਅਦ ਤਕ ਚਲਦਾ ਰਹਿੰਦਾ ਸੀ। ਉਹ ਟੈਕਸ ਤੇ ਆਪਣੀਆਂ ਦੂਜੀਆਂ ਲੋੜਾਂ ਦੇ ਲਈ ਚੋਖੀ ਫਸਲ ਵੇਚ ਲੈਂਦੇ ਸਨ। ਇੰਝ ਆਈਵਾਨ ਅਤੇ ਉਸਦਾ ਪਰਿਵਾਰ ਬਿਲਕੁਲ ਰੰਗੀਂ ਵਸਦਾ। ਜੇਕਰ ਉਹਨਾਂ ਦਾ ਆਪਣੇ ਗੁਆਂਢੀ, ਗਾਰਡ ਆਈਵਲੋਵ ਦੇ ਪੁਤ੍ਰ ਲਗੇ ਗੇਬਰੀਆਲ ਨਾਲ ਝਗੜਾ ਨਾ ਹੋ ਗਿਆ ਹੁੰਦਾ।

ਜਦੋਂ ਤੀਕ ਬੁਢਾ ਗਾਰਡੋ ਜ਼ਿੰਦਾ ਰਿਹਾ ਅਤੇ ਆਈਵਾਨ ਦਾ ਪਿਤਾ ਘਰ ਦਾ ਮੁਖ਼ਤਿਆਰ ਰਿਹਾ। ਇਹ ਕਿਸਾਨ ਆਦਰਸ਼ ਗੁਆਂਢੀਆਂ ਵਾਂਗ ਰਹੇ ਸਨ। ਜੇਕਰ ਕਿਸੇ ਵੀ ਘਰ ਦੀ ਕਿਸੇ ਸੁਆਣੀ ਨੂੰ ਛਾਨਣੀ ਜਾਂ ਬਾਲਟੀ ਆਦਿ ਦੀ ਲੋੜ ਹੁੰਦੀ ਜਾਂ ਮਰਦਾਂ ਨੂੰ ਕਿਸੇ ਬੋਰੀ ਦੀ ਲੋੜ ਹੁੰਦੀ ਜਾਂ ਜੇਕਰ ਮੁਰੰਮਤ ਯੋਗ ਪਹੀਏ ਦੀ ਥਾਂ ਗੱਡੇ ਦੇ ਪਹੀਏ ਦੀ ਫੌਰੀ ਲੋੜ ਪੈ ਜਾਂਦੀ ਤਾਂ ਉਹ ਦੇ ਘਰ ਤੋਂ ਮੰਗ ਲੈਂਦੇ ਅਤੇ ਇਕ ਦੂਜੇ ਦੀ ਮਦਦ ਚੰਗੇ ਗੁਆਂਢੀਆਂ ਵਾਂਗ ਕਰਦੇ। ਜੇਕਰ ਗੁਆਂਢੀ ਦੇ ਪਿੜ ਵਿਚ ਕੋਈ ਵਛਾ ਵਛੀ ਜਾ ਵੜਦਾ ਤਾਂ ਉਹ ਬਸ ਉਸਨੂੰ ਛਿਛਕੇਰ ਕੇ ਬਾਹਰ ਕਢ ਦਿੰਦੇ ਅਤੇ ਬਸ ਇਹੋ ਕਹਿੰਦੇ, ਇਹਨੂੰ ਸਾਂਭੋ ਬਈ ਸਾਡੇ ਉਥੇ ਅਜੇ ਦਾਣੇ ਪਏ ਹੋਏ ਹਨ ਅਤੇ ਉਹਨਾਂ ਦਿਨਾਂ ਵਿਚ ਤੂੜੀ ਵਾਲੇ ਘਰ ਜਾਂ ਮਾਲ ਡੰਗਰ ਵਾਲੇ ਘਰ ਨੂੰ ਜਿੰਦਰਾ ਮਾਰਨ ਅਤੇ ਇਕ ਦੂਜੇ ਪਾਸੋਂ ਚੀਜ਼ ਵਸਤ ਨੂੰ ਛੁਪਾ ਕੇ ਰੱਖਣ ਬਾਰੇ ਕਦੇ ਕਿਸੇ ਨੇ ਸੋਚਿਆ ਤਕ ਵੀ ਨਹੀਂ ਸੀ।

ਇਹ ਬਾਪੂਆਂ ਦੇ ਸਮਿਆਂ ਦੀ ਗੱਲ ਹੈ। ਜਦੋਂ ਪੁਤ੍ਰ ਪਰਿਵਾਰਾਂ ਦੇ ਕਾਰਮੁਖ਼ਤਿਆਰ ਹੋ ਗਏ, ਸਭ ਕੁਝ ਬਦਲ ਗਿਆ।

ਇਹ ਸਭ ਇਕ ਨਿੱਕੀ ਨਗੂਣੀ ਜਹੀ ਗਲ ਤੋਂ ਸ਼ੁਰੂ ਹੋਇਆ।

ਆਈਵਾਨ ਦੀ ਨੂੰਹ ਪਾਸ ਇਕ ਕੁੱਕੜੀ ਸੀ ਜੋ ਕਿ ਕੁਝ ਅਗੇਤੀ ਹੀ ਆਂਡੇ ਦੇਣ ਡਹਿ ਪਈ ਸੀ ਅਤੇ ਉਸ ਨੇ ਈਸਟਰ ਤਿਹਵਾਰ ਦੇ ਲਈ ਆਂਡੇ ਜੋੜਨੇ ਸ਼ੁਰੂ ਕਰ ਦਿਤੇ। ਹਰਰੋਜ਼ ਉਹ ਗਡ-ਛੱਪਰ ਵਲ ਜਾਂਦੀ ਅਤੇ ਗੱਡ ਵਿਚੋਂ ਇਕ ਆਂਡਾ ਲੈ ਆਂਦੀ, ਪਰ ਇਕ ਦਿਨ, ਸ਼ਾਇਦ ਬਚਿਆਂ ਦੀ ਡਰਾਈ ਹੋਈ, ਵਾਗਲਾ ਟੱਪ ਕੇ ਗੁਆਂਢੀ ਦੇ ਵਾੜੇ ਵਿਚ ਚਲੀ ਗਈ ਅਤੇ ਉਥੇ ਜਾ ਆਂਡਾ ਦਿਤਾ। ਇਸਤ੍ਰੀ ਨੇ ਆਂਡਾ ਦੇਣ ਉਪਰੰਤ ਦੀ ਕੁੜ ਕੁੜ ਸੁਣੀ ਸੀ ਪਰ ਕਿਹਾ ਸੀ, "ਅਜੇ ਮੇਰੇ ਪਾਸ ਵੇਹਲ ਨਹੀਂ ਹੈ ਐਤਵਾਰ ਲਈ ਸਾਂਭ ਸਫ ਈ ਕਰਨੀ ਹੈ, ਆਂਡਾ ਬਾਅਦ ਵਿਚ ਚੁੱਕ ਲਵਾਂਗੀ।" ਸੰਝ ਵੇਲੇ ਉਹ ਗਡੇ ਵੱਲ ਗਈ ਪਰ ਉਥੇ ਆਂਡਾ ਹੁੰਦਾ ਤਾਂ ਮਿਲਦਾ। ਉਸਨੇ ਜਾ ਕੇ ਆਪਣੀ ਸੱਸ ਅਤੇ ਦਿਓਰ ਨੂੰ ਪੁਛਿਆ ਆਂਡੇ ਬਾਰੇ ਪਰ ਉਹਨਾਂ ਨੂੰ ਕੁਝ ਪਤਾ ਨਹੀਂ ਸੀ ਪਰ ਉਸਦੇ ਨਿੱਕੇ ਦਿਉਰ ਤਾਰਾਸ ਨੇ ਕਿਹਾ, "ਤੇਰੀ ਕੁੱਕੜੀ ਨੇ ਗੁਆਂਢੀਆਂ ਦੇ ਵਾੜੇ ਵਿਚ ਆਂਡਾ ਦਿਤਾ ਹੈ ਅੱਜ। ਉਹ ਉਥੇ ਹੀ ਕੁੜ ਕੁੜ ਕਰ ਰਹੀ ਸੀ ਅਤੇ ਉਥੋਂ ਹੀ ਉਡ ਕੇ ਪਰਤੀ ਸੀ।

ਇਸਤ੍ਰੀ ਨੇ ਜਾ ਕੇ ਮੁਰਗੀ ਭਾਲੀ। ਉਹ ਉਥੇ ਹੀ ਦੂਜੇ ਕੁੱਕੜ ਕੁੱਕੜੀਆਂ ਵਿਚ ਹੈਗੀ ਸੀ, ਅਖਾਂ ਮੁੰਦੀ ਖੜੋਤੀ ਸੀ। ਉਹ ਚਾਹੁੰਦੀ ਸੀ ਕਿ ਕੁੱਕੜੀ ਨੂੰ ਪੁੱਛ ਸਕੇ ਅਤੇ ਉਸ ਤੋਂ ਉਤਰ ਸੁਣ ਸਕੇ।

ਫੇਰ ਉਹ ਗੁਆਂਢੀਆਂ ਦੇ ਗਈ ਅਤੇ ਉਥੇ ਗੇਬਰੀਅਲ ਦੀ ਮਾਂ ਨੇ ਉਸ ਨੂੰ ਆ ਦੇਖਿਆ।

"ਕੀ ਭਾਲਦੀ ਹੈਂ ਕੁੜੇ ?"

"ਬੇਬੇ, ਦੇਖ ਨਾ, ਅਜ ਸਵੇਰੇ ਸਾਡੀ ਮੁਰਗੀ ਏਧਰ ਉਡ ਆਈ ਸੀ। ਏਥੇ ਕਿਤੇ ਉਸ ਨੇ ਆਂਡਾ ਤਾਂ ਨਹੀਂ

ਦਿੱਤਾ ?"

"ਅਸੀਂ ਤਾਂ ਨਹੀਂ ਦੇਖਿਆ ਭਾਈ। ਰੱਬ ਦਾ ਸ਼ੁਕਰ ਹੈ। ਸਾਡੀਆਂ ਆਪਣੀਆਂ ਮੁਰਗੀਆਂ ਨੇ ਚਰੋਕਣੇ ਆਂਡੇ ਦੇਣੇ ਸ਼ੁਰੂ ਕੀਤੇ ਹੋਏ ਹਨ। ਸਾਡੇ ਪਾਸ ਚੋਖੇ ਆਂਡੇ ਹਨ ਲੋਕਾਂ ਦਿਆਂ ਤੋਂ ਅਸੀਂ ਕੀ ਲੈਣਾ ਹੈ। ਨਾਲੇ ਕੁੜੀਏ ਅਸੀਂ ਅੰਡਿਆਂ ਦੀ ਭਾਲ ਵਿਚ ਲੋਕ ਦੇ ਵਾੜਿਆਂ ਵਿਚ ਨਹੀਂ ਜਾਂਦੇ ਹੁੰਦੇ।"

ਮੁਟਿਆਰ ਨੇ ਬਹੁਤ ਬੁਰਾ ਮਨਾਇਆ ਅਤੇ ਲੋੜੋਂ ਵਧ ਕਹਿ ਸੁਣ ਦਿਤਾ। ਉਸ ਦੀ ਗੁਆਂਢਣ ਨੇ ਸੂਦ ਸਮੇਤ ਮੋੜ ਦਿਤਾ, ਇੰਝ ਉਹ ਇਕ ਦੂਜੀ ਦਾ ਅੱਗਾ ਪਿਛਾ ਨੋਲਣ ਲੱਗੀਆਂ। ਆਈਵਾਨ ਦੀ ਪਤਨੀ ਪਾਣੀ ਭਰਨ ਲਈ ਜਾਂਦੀ ਉਧਰੋਂ ਲੰਘੀ ਤਾਂ ਉਹ ਵੀ ਝਗੜੇ ਵਿਚ ਸ਼ਾਮਲ ਹੋ ਗਈ। ਗੇਬਰੀਆਲ ਦੀ ਪਤਨੀ ਨੱਸੀ ਨੱਸੀ ਬਾਹਰ ਆਈ ਅਤੇ ਆ ਕੇ ਹੋਈਆਂ ਤੇ ਅਣਹੋਈਆਂ ਦੇ ਮੇਹਣੇ ਦੇਣ ਡਹਿ ਪਈ। ਬਸ ਫੇਰ ਕੀ ਸੀ ਮੱਛੀ ਬਾਜ਼ਾਰ ਦੀ ਰੌਲੀ ਵਾਪਰ ਗਈ, ਸਾਰੀਆਂ ਇਕ ਸਮੇਂ ਉੱਚੀ ਉੱਚੀ ਰੌਲਾ ਪਾਣ ਲੱਗੀਆਂ, ਇਕੋ ਸਮੇਂ ਦੋ ਦੋ ਸ਼ਬਦ ਕਹਿਣ ਦੀ ਕਾਹਲ਼ ਕਰਨ ਲੱਗੀਆਂ, ਜੋ ਕੁਝ ਵੀ ਮੂੰਹ ਆਇਆ ਕਹਿਣ ਲੱਗੀਆਂ।

"ਤੁਸੀਂ ਆਹ ਹੋ," ਅਤੇ "ਤੁਸੀਂ ਔਹ ਹੋ, "ਤੂੰ ਚੋਰਟੀ ਹੈਂ, ਤੂੰ ਭੈੜੀ ਹੈਂ।" ਅਤੇ, "ਤੂੰ ਆਪਣੇ ਬੁਢੇ ਸੌਹਰੇ ਨੂੰ ਭੁਖਿਆਂ ਮਾਰ ਰਹੀ ਹੈ।" ਅਤੇ "ਤੂੰ ਵਹੇਲ ਹੈਂ," ਇਤਿਆਦਿ।

ਅਤੇ ਤੂੰ ਮੇਰੀ ਛਾਨਣੀ ਮੰਗ ਕੇ ਲੈ ਗਈ ਸੀ ਤਾਂ ਉਸ ਵਿਚ ਮੋਰੀ ਕਰ ਦਿਤੀ ਸੀ, ਤੈਂ ਚਵਲੇ, ਤੈਂ। ਅਤੇ ਉਹ ਵਹਿੰਗੀ ਸਾਡੀ ਹੈ ਜਿਸ ਨਾਲ ਤੂੰ ਪਾਣੀ ਦੀਆਂ ਬਾਲਟੀਆਂ ਢੋਂਦੀ ਹੈਂ—ਹੁਣੇ ਮੋੜ ਸਾਡੀ ਵਹਿੰਗੀ, ਹਾਂ।"

ਫੇਰ ਉਹਨਾਂ ਨੇ ਵਹਿੰਗੀ ਜਾ ਫੜੀ ਅਤੇ ਪਾਣੀ ਡੋਲ੍ਹ ਦਿੱਤਾ, ਇਕ ਦੂਜੀ ਦੇ ਝਾਟੇ ਧੂਅ ਲਏ, ਅਤੇ ਲੜਨ ਲੱਗ ਪਈਆਂ। ਗੇਬਰੀਆਲ ਖੇਤਾਂ ਤੋਂ ਪਰਤਿਆ ਆ ਰਿਹਾ ਸੀ, ਉਹ ਵੀ ਪਤਨੀ ਦੀ ਹਮਾਇਤ ਕਰਨ ਲਈ ਰੁਕ ਗਿਆ। ਆਈਵਾਨ ਅਤੇ ਉਸ ਦਾ ਪੁੱਤ੍ਰ ਵੀ ਨੱਸ ਕੇ ਬਾਹਰ ਨਿਕਲੇ ਤੇ ਹੋਰਾਂ ਨਾਲ ਆ ਮਿਲੇ। ਆਈਵਾਨ ਜੁੱਸੇ ਦਾ ਤਕੜਾ ਸੀ, ਉਹਨੇ ਸਾਰਿਆਂ ਨੂੰ ਚੁਕ ਚੁਕ ਮਾਰਿਆ ਤੇ ਗੈਬਰੀਆਲ ਦੀ ਦਾੜ੍ਹੀ ਦੇ ਕੁਝ ਵਾਲ ਪੁਟ ਸੁਟੇ। ਲੋਕ ਸੁਣ ਕੇ ਆਏ ਕਿ ਹੋ ਕੀ ਗਿਆ, ਬੜੀ ਔਖ ਨਾਲ ਸਾਰਿਆਂ ਨੂੰ ਪਰੇ ਪਰੇ ਕੀਤਾ।

ਇੰਝ ਸ਼ੁਰੂ ਹੋਇਆ ਸੀ ਸਭ ਕੁਝ।

ਗੇਬਰੀਆਲ ਨੇ ਆਪਣੀ ਦਾੜ੍ਹੀ ਦੇ ਪੁੱਟੇ ਵਾਲਾਂ ਨੂੰ ਇਕ ਕਾਗਜ਼ ਵਿਚ ਲਪੇਟਿਆ ਅਤੇ ਉਸਦੇ ਵਿਰੁਧ ਇਨਸਾਫ਼ ਮੰਗਣ ਲਈ ਕਚਿਹਰੀ ਜਾ ਢੁਕਿਆ। ਅਤੇ ਉਸਦੀ ਪਤਨੀ ਫੁੰਕਾਰੇ ਮਾਰਦੀ ਗੁਆਂਢੀਆਂ ਵਲ ਇਹ ਕਹਿੰਦੀ ਫਿਰੇ ਕਿ ਆਈਵਾਨ ਨੂੰ ਸਾਈਬੇਰੀਆ ਦੇ ਕਾਲੇ ਪਾਣੀ ਪੁਜਾ ਕੇ ਛੱਡੇਗੀ। ਅਤੇ ਇੰਞ ਝਗੜਾ ਵਧ ਗਿਆ।

ਮੰਜੇ ਤੇ ਪਏ ਬਜ਼ੁਰਗ ਨੇ ਮੁਢੋਂ ਹੀ ਕੋਸ਼ਿਸ਼ ਕੀਤੀ ਕਿ ਸਮਝਾ ਬੁਝਾ ਕੇ ਸਭ ਨੂੰ ਸ਼ਾਂਤ ਕਰੇ, ਪਰ ਉਹਨਾਂ ਨੇ ਇਕ ਵੀ ਨਾ ਸੁਣੀ। ਉਸਨੇ ਉਹਨਾਂ ਨੂੰ ਕਿਹਾ, "ਤੁਸੀਂ ਮੂਰਖਾਂ ਵਾਂਗ ਕਰ ਰਹੇ ਹੋ, ਕੋਈ ਗੱਲ ਵੀ ਤਾਂ ਹੋਵੇ, ਬਚਿਉ, ਨਿੱਕੀ ਜਹੀ ਗੱਲ ਤੇ ਲੜਨਾ ਕੋਈ ਸਿਆਣਪ ਨਹੀਂ ਹੈ। ਸੋਚੋ ਤਾਂ ਸਹੀ। ਸਾਰਾ ਵਾਵੇਲਾ ਇਕ ਆਂਡੇ ਤੋਂ ਸ਼ੁਰੂ ਹੋਇਆ ਹੈ। ਇਸਨੂੰ ਬੱਚੇ ਚੁਕ ਲੈ ਗਏ ਹੋਣਗੇ, ਆਹੋ, ਕੀ ਗੱਲ ਹੈ ਭਲਾ? ਇਕ ਆਂਡੇ ਦੀ ਕੀ ਵੁਕਅਤ ਹੈ? ਰੱਬ ਸਾਰਿਆਂ ਦਾ ਦਾਤਾ ਹੈ। ਰੱਜਵੀਂ ਦਿੰਦਾ ਹੈ। ਅਤੇ ਮਨ ਲਵੋ ਕਿ ਤੁਹਾਡੇ ਕਿਸੇ ਗੁਆਂਢੀ ਨੇ ਕੋਈ ਮੰਦਾ ਬੋਲ ਕਹਿ ਹੀ ਦਿਤਾ ਸਹੀ—ਉਸ ਨੂੰ ਸੁਧਾਰ ਲਵੋ, ਉਸਨੂੰ ਚੰਗਾ ਬੋਲਣ ਦੀ ਜਾਚ ਦਸ ਦੇਵੋ। ਜੇਕਰ ਝਗੜਾ ਹੋ ਵੀ ਗਿਆ ਹੈ—ਆਹੋ, ਇੰਝ ਹੁੰਦਾ ਹੀ ਹੈ; ਅਸੀਂ ਸਾਰੇ ਹੀ ਗੁਨਾਹਗਾਰ ਹਾਂ, ਪਰ ਗੱਲ ਮੁਕਾ ਦੇਵੋ, ਹੋਰ ਕੀ, ਸੁਲਾਹ ਚੰਗੀ ਹੁੰਦੀ ਹੈ। ਜੇਕਰ ਆਪਣੇ ਗੁਸੇ ਨੂੰ ਹਵਾ ਦੇਵੋਗੇ ਤਾਂ ਇਹ ਖ਼ੁਦ ਤੁਹਾਡੇ ਆਪਣੇ ਬਾਰੇ ਭੈੜਾ ਸਿਧ ਹੋਵੇਗਾ।"

ਪਰ ਨੌਜੁਆਨ ਉਸ ਬੁੱਢੇ ਦੀ ਗੱਲ ਤੇ ਕੰਨ ਨਹੀਂ ਸਨ ਧਰ ਰਹੇ। ਉਹ ਸਮਝੇ ਸਨ ਕਿ ਬੁਢਾ ਬੱਕਵਾੜ੍ਹ ਮਾਰ ਰਿਹਾ ਹੈ ਆਈਵਾਨ ਆਪਣੇ ਗੁਆਂਢੀ ਦੇ ਸਾਹਮਣੇ ਹੀਣਾ ਨਹੀਂ ਹੋਵੇਗਾ।

"ਮੈਂ ਕੋਈ ਨਹੀਂ ਪੱਟੀ ਉਸਦੀ ਦਾੜ੍ਹੀ", ਉਸ ਨੇ ਕਿਹਾ, 'ਉਸ ਆਪ ਹੀ ਵਾਲ ਪੁਟੇ ਹਨ। ਪਰ ਉਸਦੇ ਪੁੱਤ੍ਰ ਨੇ ਮੇਰਾ ਝੱਗਾ ਲੀਰ ਲੀਰ ਕਰ ਛਡਿਆ ਹੈ...... ਆਹ ਦੇਖ ਲਓ।"

ਅਤੇ ਆਈਵਾਨ ਵੀ ਕਚਿਹਰੀ ਜਾ ਪੁਜਾ। ਉਹਨਾਂ ਤੇ ਮੁਕੱਦਮਾ ਚਲਿਆ। ਇਹ ਸਭ ਕੁਝ ਅਜੇ ਚਲ ਹੀ ਰਿਹਾ ਸੀ ਕਿ ਗੇਬਰੀਆਲ ਦੇ ਗੱਡੇ ਦੇ ਜੰਤ ਅਲੋਪ ਹੋ ਗਏ। ਗੇਬਰੀਆਲ ਦੇ ਘਰ ਦੀਆਂ ਤੀਵੀਆਂ ਨੇ ਇਹ ਚੋਰੀ ਦਾ ਇਲਜ਼ਾਮ ਆਈਵਾਨ ਦੇ ਪੁਤਰ ਦੇ ਸਿਰ ਥਪਣਾ ਸ਼ੁਰੂ ਕਰ ਦਿਤਾ। ਉਹਨਾਂ ਨੇ ਕਿਹਾ, "ਅਸੀਂ ਰਾਤੀਂ ਆਪਣੀ ਬਾਰੀ ਵਿਚ ਦੀ ਉਸਨੂੰ ਗਡੇ ਵੱਲ ਨੂੰ ਜਾਂਦਿਆਂ ਦੇਖਿਆ ਹੈ ਅਤੇ ਇਕ ਬੰਦਾ ਕਹਿੰਦਾ ਹੈ ਉਸਨੇ ਜ਼ਿਮੀਦਾਰ ਨੂੰ ਦਿੰਦਿਆਂ ਮੁੰਡੇ ਨੂੰ ਖ਼ੁਦ ਦੇਖਿਆ ਹੈ।

ਬਸ ਇਸ ਬਾਰੇ ਵੀ ਉਹਨਾਂ ਕਾਨੂੰਨ ਦਾ ਸਹਾਰਾ ਲਿਆ। ਅਤੇ ਏਧਰ ਘਰ ਕੋਈ ਵੀ ਇਹੋ ਜਿਹਾ ਦਿਨ ਨਹੀਂ

ਸੀ ਹੁੰਦਾ ਜਦੋਂ ਕੋਈ ਮੈਂ ਮੈਂ ਤੂੰ ਤੂੰ ਜਾਂ ਝਗੜਾ ਲੜਾਈ ਨਹੀਂ ਸੀ ਹੁੰਦੀ। ਬਚੇ ਵੀ, ਵਡਿਆ ਨੂੰ ਦੇਖ ਦੇਖ, ਇਕ ਦੂਜੇ ਨੂੰ ਕੋਸਣ ਡਹਿ ਪਏ, ਅਤੇ ਜਦੋਂ ਤ੍ਰੀਮਤਾਂ ਨਦੀ ਦੇ ਤੱਟ ਤੇ, ਕਪੜੇ ਧੋਣ ਸਮੇਂ, ਜੁੜਦੀਆਂ ਤਾਂ ਉਹਨਾਂ ਦੀਆਂ ਬਾਹਾਂ ਵਿਤਨਾ ਜ਼ੋਰ ਕਪੜੇ ਧੋਣ ਤੇ ਨਹੀਂ ਸਨ ਵਰਤਦੀਆਂ ਜਿਤਨਾ ਜ਼ੋਰ ਉਹਨਾਂ ਦੀਆਂ ਜੀਭਾਂ ਇਕ ਦੂਸਰੀ ਨੂੰ ਮੰਦਾ ਬੋਲਣ ਤੇ ਲਾਉਂਦੀਆਂ ਸਨ। ਹਰ ਸ਼ਬਦ ਵਿਸ਼ੈਲਾ ਹੁੰਦਾ।

ਪਹਿਲਾ ਪਹਿਲ ਤਾਂ ਇਹ ਕਿਸਾਨ ਕੇਵਲ ਇਕ ਦੂਜੇ ਤੇ ਚਿੱਕੜ ਹੀ ਉਛਾਲਦੇ ਸਨ, ਪਰ ਬਾਅਦ ਵਿਚ ਤਾਂ ਪੂਰੇ ਧਿਆਨ ਨਾਲ, ਜੋ ਕੁਝ ਵੀ ਹੱਥ ਲਗਦਾ, ਖੋਹ ਖਿੰਝ ਕਰਨ ਲੱਗ ਪਏ ਅਤੇ ਉਹਨਾ ਦੇ ਬੱਚੇ ਵੀ ਉਹਨਾਂ ਦੇ ਪੂਰਨਿਆਂ ਤੇ ਤੁਰ ਪਏ ਸਨ। ਉਹਨਾਂ ਲਈ ਜੀਵਨ ਭੈੜੇ ਤੋਂ ਭੈੜਾ ਹੁੰਦਾ ਗਿਆ। ਆਈਵਾਨ ਸ਼ਚਰਬਾਕੋਵ ਅਤੇ ਲੰਗਾ ਗੈਬਰੀ-ਆਲ ਪਿੰਡ ਦੀ ਪੰਚਾਇਤ ਵਿਚ ਇਕ ਦੂਜੇ ਵਿਰੁਧ ਦਾਅਵੇ ਦਾਇਰ ਕਰਦੇ ਹੀ ਰਹਿੰਦੇ, ਫੇਰ ਜ਼ਿਲਾ ਕਚਿਹਰੀ ਜਾਂਦੇ ਰਹਿੰਦੇ, ਏਥੋਂ ਤਕ ਕਿ ਸਾਰੇ ਹੀ ਜੱਜ ਉਹਨਾਂ ਵਲੋਂ ਅਕ-ਬੱਕ ਗਏ। ਕਦੇ ਗੈਬਰੀਆਲ ਆਈਵਾਨ ਨੂੰ ਜੁਰਮਾਨਾ ਜਾਂ ਕੈਦ ਕਰਵਾ ਦਿੰਦਾ ਅਤੇ ਫੇਰ ਕਦੇ ਇਹੋ ਕੁਝ ਆਈਵਾਨ ਗੈਬਰੀਆਲ ਨਾਲ ਕਰਵਾ ਦਿੰਦਾ ਅਤੇ ਜਿਤਨਾ ਉਹ ਇਕ ਦੂਜੇ ਵਿਰੁਧ ਭੈੜਾ ਕਰਦੇ ਉਤਨਾ ਹੀ ਵਧ ਉਹ ਗੁੱਸੇ ਵਿਚ ਆ ਜਾਂਦੇ—ਜਿਵੇਂ ਕਿਤੇ ਲੜਾਈ ਲੜਦੇ ਲੜਦੇ ਵਧੇਰੇ ਖੌਫਨਾਕ ਹੋ ਜਾਂਦੇ ਹਨ, ਇਹੋ ਹਾਲ ਉਹਨਾਂ ਦਾ ਸੀ। ਉਹ ਕਚਿਹਰੀ ਜਾਂਦੇ, ਇਕ ਜਾਂ ਦੂਜੇ ਨੂੰ ਜੁਰਮਾਨਾ ਜਾਂ ਕੈਦ ਹੁੰਦੀ, ਪਰ ਇਸ ਨਾਲ ਉਹ ਇਕ ਦੂਜੇ ਦੇ ਵਧ ਵਿਰੋਧੀ ਬਣਦੇ ਰਹਿੰਦੇ। "ਠਹਿਰ ਜ਼ਰਾ", ਉਹ ਕਹਿੰਦੇ, "ਮੈਂ ਤੈਨੂੰ ਇਸ ਦਾ ਸੁਆਦ ਚਖਾਵਾਂਗਾ।" ਇਸ ਪਰਕਾਰ ਛੇ ਵਰ੍ਹੇ ਚਲਦਾ ਰਿਹਾ। ਕੇਵਲ ਮੰਜੇ ਨਾਲ ਮੰਜਾ ਬਣਿਆ ਬਿਰਧ ਉਹਨਾਂ ਨੂੰ ਵਾਰ ਵਾਰ ਕਹਿੰਦਾ ਰਿਹਾ—"ਬਚਿਓ, ਤੁਸੀਂ ਕੀ ਪਏ ਕਰ ਰਹੇ ਹੋ? ਬਦਲੇ ਦੀ ਭਾਵਨਾ ਨੂੰ ਤਿਆਗ ਕੇ ਆਪੋ ਆਪਣਾ ਕੰਮਕਾਰ ਕਰੋ, ਅਤੇ ਵੈਰ ਭਾਵਨਾ ਨਾ ਰਖੋ—ਇਹੋ ਤੁਹਾਡੇ ਭਲੇ ਵਿਚ ਹੈ ਜਿਤਨੀ ਵਧ ਈਰਖਾ ਅਤੇ ਵੈਰ ਭਾਵਨਾ ਰਖੋਗੇ ਉਤਨ ਹੀ ਤੁਹਾਡਾ ਬੁਰਾ ਹੋਵੇਗਾ—ਭਲਾ ਨਹੀਂ ਹੋਵੇਗਾ।"

ਪਰ ਉਹ ਉਸ ਦੀ ਗੱਲ ਨਹੀਂ ਸਨ ਸੁਣ ਰਹੇ।

ਸੱਤਵੇਂ ਵਰ੍ਹੇ ਵਿਚ, ਆਈਵਾਨ ਦੀ ਨੂੰਹ ਨੇ ਗੈਬਰੀਆਲ ਨੂੰ ਬਹੁਤ ਸ਼ਰਮਸਾਰ ਕੀਤਾ, ਉਸ ਤੇ ਘੋੜੇ ਚੋਰੀ ਕਰਦਿਆਂ ਫੜੇ ਜਾਣ ਦਾ ਇਲਜ਼ਾਮ ਲਗਾ ਦਿਤਾ। ਗੈਬਰੀਆਲ ਦੀ ਘੁਟ ਪੀਤੀ ਹੋਈ ਸੀ ਅਤੇ ਉਹ ਆਪਣੇ ਗੁੱਸੇ ਤੇ ਕਾਬੂ ਨਾ ਰੱਖ ਸਕਿਆ ਤੇ ਉਸਦੇ ਇਕ ਇਹੋ ਜਿਹਾ ਘਸੁੰਨ ਮਾਰਿਆ ਕਿ ਉਹ ਹਫਤਾ ਭਰ ਪਈ ਰਹੀ, ਉਦੋਂ ਉਹ ਗਰਭਵਤੀ ਵੀ ਸੀ। ਇਸ ਘਟਨਾ ਤੇ ਆਈਵਾਨ ਖਿੜ ਉਠਿਆ ਅਤੇ ਸ਼ਿਕਾਇਤ ਲੈ ਕੇ ਮੈਜਿਸਟਰੇਟ ਪਾਸ ਪੁਜਾ। "ਹੁਣ ਇਸ ਗੁਆਂਢੀ ਤੋਂ ਛੁਟਕਾਰਾ ਮਿਲੇਗਾ। ਉਹ ਹੁਣ ਕੈਦ ਜਾਂ ਸਾਈਬੇਰਿਆ ਦੇ ਕਾਲੇ ਪਾਣੀ ਤੋਂ ਬੱਚ ਨਹੀਂ ਸਕਦਾ।" ਪਰ ਉਸ ਦੀ ਮੁਰਾਦ ਪੂਰੀ ਨਾ ਹੋਈ। ਕੇਸ ਬਰਖ਼ਾਸਤ ਹੋ ਗਿਆ। ਤਰੀਮਤ ਦੀ ਜਾਂਚ ਕੀਤੀ ਗਈ, ਉਹ ਠੀਕ ਠਾਕ ਸੀ, ਕਿਸੇ ਸੱਟ ਫੇਟ ਦਾ ਕੋਈ ਨਿਸ਼ਾਨ ਉਸਦੇ ਨਹੀਂ ਸੀ। ਆਈਵਾਨ ਉਪਰਲੀ ਕਚਿਹਰੀ ਚਲਿਆ ਗਿਆ ਪਰ ਉਸਨੇ ਮਾਮਲਾ ਜ਼ਿਲਾ ਕਚਿਹਰੀ ਨੂੰ ਭੇਜ ਦਿਤਾ। ਆਈਵਾਨ ਨੇ ਹੁਸ਼ਿਆਰੀ ਵਰਤੀ, ਜ਼ਿਲਾ ਕਚਿਹਰੀ ਦੇ ਕਲਰਕ ਅਤੇ ਹੋਰਾਂ ਨੂੰ ਸ਼ਰਾਬ ਦਾ ਚੜ੍ਹਾਵਾ ਚਾੜ੍ਹ ਦਿਤਾ ਅਤੇ ਗੈਬਰੀਆਨ ਲਈ ਕੋਰੜਿਆਂ ਦੀ ਸਜ਼ਾ ਕਰਵਾ ਦਿਤੀ। ਕਲਰਕ ਵਲੋਂ ਗੈਬਰੀਆਲ ਨੂੰ ਸਜ਼ਾ ਪੜ੍ਹ ਕੇ ਸੁਣਾਈ ਗਈ। "ਕੋਰਟ ਵਲੋਂ ਡਿਗਰੀ ਹੋਈ ਹੈ ਕਿ ਕਿਸਾਨ ਗੈਬਰੀਆਲ ਦੇ, ਜ਼ਿਲਾ ਕਚਿਹਰਿਆਂ ਵਿਚ, ਵੀਹ ਬੈਂਤਾਂ ਮਾਰੀਆਂ ਜਾਣ।"

ਆਈਵਾਨ ਨੇ ਵੀ ਸਜ਼ਾ ਸੁਣੀ ਅਤੇ ਉਹ ਗੈਬਰੀਆਲ ਵੱਲ ਇਹ ਦੇਖਣ ਦੇ ਲਈ ਝਾਕਿਆ ਕਿ ਉਸਨੇ ਕਿੰਝ ਮਹਿਸੂਸ ਕੀਤਾ ਹੈ। ਗੈਬਰੀਆਲ ਪੀਲਾ ਭੂਕ ਹੋ ਗਿਆ, ਪਰਤ ਕੇ ਉਹ ਬਾਹਰ ਲਾਂਘੇ ਵਿਚ ਆ ਗਿਆ। ਆਈਵਾਨ ਉਸਦੇ ਪਿਛੇ ਪਿਛੇ ਗਿਆ, ਘੋੜੇ ਨੂੰ ਦੇਖਣ ਦੇ ਬਹਾਨੇ, ਅਤੇ ਉਸਨੇ ਗੈਬਰੀਆਲ ਨੂੰ ਕਹਿੰਦਿਆਂ ਸੁਣਿਆ, "ਠੀਕ ਹੈ, ਹੁਣ ਉਹ ਮੇਰੀ ਪਿੱਠ ਤੇ ਬੈਂਤਾਂ ਮਰਵਾਵੇਗਾ, ਮੇਰੀ ਕੰਡ ਜਲ ਉਠੇਗੀ, ਪਰ ਉਸਦਾ ਵੀ ਕੁਝ ਨਾ ਕੁਝ ਇਸ ਨਾਲੋਂ ਵਧ ਜਲ ਉਠੇਗਾ, ਹਾਂ।" ਇਹ ਸ਼ਬਦ ਸੁਣਦਿਆਂ ਹੀ ਆਈਵਾਨ ਫੌਰਨ ਕਚਿਹਰੀ ਨੂੰ ਪਰਤ ਗਿਆ ਅਤੇ ਜਾ ਕਿਹਾ ਕਿ ਜਨਾਬ ਜੱਜ ਸਾਹਿਬਾਨ ਉਹ ਮੇਰੇ ਘਰ ਨੂੰ ਫੂਕ ਦੇਣ ਦੀਆਂ ਧਮਕੀਆਂ ਦੇ ਰਿਹਾ ਹੈ, ਹਾਂ, ਇਹ ਉਸਨੇ ਗੁਵਾਹਾਂ ਦੇ ਸਾਹਮਣੇ ਕਿਹਾ ਹੈ ਜੀ!" ਗੈਬਰੀਆਲ ਨੂੰ ਬੁਲਾਇਆ ਗਿਆ—"ਕੀ ਇਹ ਸਹੀ ਹੈ ਕਿ ਤੂੰ ਇੰਝ ਆਖਿਆ ਹੈ।"

"ਨਹੀਂ, ਮੈਂ ਤਾਂ ਕੁਝ ਵੀ ਨਹੀਂ ਕਿਹਾ। ਬੈਂਤਾਂ ਮਾਰ ਲਵੋ ਕਿਉਂ ਜੋ ਤੁਹਾਡੇ ਪਾਸ ਇਸਦਾ ਅਧਿਕਾਰ ਹੈ। ਜਾਪਦਾ ਹੈ ਕਿ ਕੇਵਲ ਮੈਂ ਹੀ ਤਸੀਹੇ ਝਲਣੇ ਹਨ, ਉਹ ਵੀ ਨਿਰਦੋਸ਼ ਅਤੇ ਸਹੀ ਹੋਣ ਕਰਕੇ। ਅਤੇ ਉਸਨੂੰ ਮਨਮਾਨੀਆਂ ਕਰਨ ਦੀ ਖੁਲ੍ਹ ਹੈ। "ਗੈਬਰੀਆਲ ਹੋਰ ਵੀ ਕੁਝ ਕਹਿਣਾ ਚਾਂਹਦਾ ਸੀ ਪਰ ਉਸਦੀਆਂ ਗੱਲ੍ਹਾਂ ਅਤੇ ਬੁੱਲ੍ਹ ਕੰਬਣ ਲੱਗ ਪਏ ਤੇ ਉਸਨੇ ਕੰਧ ਵੱਲ ਨੂੰ ਮੂੰਹ ਫੇਰ ਲਿਆ। ਉਸਦੀ ਝਾਕਣੀ ਤੋਂ ਤਾਂ ਅਧਿਕਾਰੀ ਵੀ ਸਹਿਮ ਗਏ ਸਨ। ਉਹਨਾਂ ਨੇ ਸੋਚਿਆ

"ਇਹ ਅਵਸ਼ ਹੀ ਆਪਣੇ ਗੁਆਂਢੀ ਜਾਂ ਖ਼ੁਦ ਆਪਣੇ ਆਪ ਨਾਲ ਕੋਈ ਭਾਣਾ ਵਰਤਾਏਗਾ।"

ਤਦ ਇਕ ਬਜ਼ੁਰਗ ਜੱਜ ਨੇ ਕਿਹਾ—"ਦੇਖ ਭਾਈ, ਚੰਗੀ ਕਰੇਂ ਤਾਂ ਸਮਝੋਤਾ ਕਰ ਲੈ। ਕੀ ਭਲਿਆ ਲੋਕਾ ਇਹ ਤੇਰੇ ਲਈ ਠੀਕ ਸੀ ਕਿ ਇਕ ਗਰਭਵਤੀ ਇਸਤ੍ਰੀ ਤੇ ਵਾਰ ਕੀਤਾ? ਚੰਗੀ ਕਿਸਮਤ ਨੂੰ ਕੁਝ ਵਿਗੜਿਆ ਨਹੀਂ, ਪਰ ਜ਼ਰਾ ਸੋਚ ਕਿ ਕੀ ਭਾਣਾ ਵਰਤ ਸਕਦਾ ਸੀ? ਕੀ ਇਹ ਠੀਕ ਸੀ? ਤੂੰ ਅਕਲ ਕਰ ਅਤੇ ਗਲਤੀ ਮੰਨਕੇ ਮੁਆਫ਼ੀ ਮੰਗ ਲੈ, ਉਹ ਤੈਨੂੰ ਮੁਆਫ਼ ਕਰ ਦੇਵੇਗਾ ਅਤੇ ਅਸੀਂ ਸਜ਼ਾ ਵਿਚ ਤਬਦੀਲੀ ਕਰ ਦਿਆਂਗੇ।"

ਕਲਰਕ ਨੇ ਇਹ ਸ਼ਬਦ ਸੁਣੇ ਤਾਂ ਕਿਹਾ—ਧਾਰਾ ੧੧੭ ਅਧੀਨ ਇੰਝ ਹੋ ਨਹੀਂ ਸਕਦਾ ਜੀ। ਧਿਰਾਂ ਵਿਚ ਸਮਝੋਤਾ ਨਾ ਹੋਣ ਕਰਕੇ ਕੋਰਟ ਦਾ ਫੈਸਲਾ ਸੁਣਾਇਆ ਜਾ ਚੁੱਕਾ ਹੈ ਅਤੇ ਉਸ ਤੇ ਅਮਲ ਦਰਾਮਦ ਹੋਣਾ ਹੀ ਹੋਣਾ ਹੈ।

ਪਰ ਜੱਜ ਨੇ ਕਲਰਕ ਦੀ ਕੋਈ ਨਾ ਸੁਣੀ।

ਆਪਣੀ ਜੀਭ ਕਾਬੂ ਵਿਚ ਰੱਖ ਬਈ, "ਉਹਨੇ ਕਿਹਾ। ਸਭ ਤੋਂ ਪ੍ਰਥਮ ਕਾਨੂੰਨ ਹੈ ਰੱਬ ਦੀ ਆਗਿਆਕਾਰੀ, ਅਤੇ ਉਹ ਸ਼ਾਂਤੀ ਨੂੰ ਪਿਆਰਦਾ ਹੈ। ਅਤੇ ਜੱਜ ਨੇ ਫੇਰ ਕਿਸਾਨ ਨੂੰ ਸਮਝਾਣਾ ਸ਼ੁਰੂ ਕੀਤਾ ਪਰ ਸਫਲ ਨਾ ਹੋਇਆ। ਗੈਬਰੀਆਲ ਨੇ ਉਸਦੀ ਇਕ ਨਾ ਸੁਣੀ।

"ਅਗਲੇ ਵਰ੍ਹੇ ਮੈਂ ਪੰਜਾਹਾਂ ਦਾ ਹੋ ਜਾਵਾਂਗਾ। ਮੇਰਾ ਇਕ ਵਿਆਹਿਆ ਵਰਿਆ ਪੁੱਤਰ ਹੈ, ਆਪਣੀ ਜ਼ਿੰਦਗੀ ਵਿਚ ਕਦੇ ਬੈਂਤਾਂ ਨਹੀਂ ਖਾਧੀਆਂ ਅਤੇ ਹੁਣ, ਇਹ ਮਾਤਾ ਦਾ ਮਾਰਿਆ ਆਈਵਾਨ ਮੇਰੇ ਬੈਂਤਾਂ ਮਰਵਾ ਰਿਹਾ ਹੈ, ਅਤੇ ਮੈਨੂੰ ਜਾਕੇ ਇਸਤੋਂ ਮੁਆਫੀ ਮੰਗਣੀ ਹੋਵੇਗੀ? ਨਹੀਂ, ਮੈਂ ਬਹੁਤ ਕੁਝ ਸਹਿ ਚੁਕਾ ਹਾਂ...ਆਈਵਾਨ ਨੂੰ ਵੀ ਕਦੇ ਮੈਨੂੰ ਚੇਤਾ ਰੱਖਣਾ ਹੋਵੇਗਾ।" ਗੈਬਰੀਆਲ ਦੀ ਆਵਾਜ਼ ਫੇਰ ਥਿੜਕਣ ਲੱਗੀ ਅਤੇ ਉਹ ਮੁੜ ਕੇ ਬਾਹਰ ਚਲਿਆ ਗਿਆ।

ਕਚਿਹਰੀ ਤੋਂ ਪਿੰਡ ਤਕ ਸੱਤ ਮੀਲਾਂ ਦਾ ਪੈਂਡਾ ਸੀ ਅਤੇ ਆਈਵਾਨ ਅਵੇਰ ਹੋਈ ਤੇ ਘਰ ਪੁੱਜਾ ਸੀ। ਉਸਨੇ ਘੋੜੇ ਦਾ ਸਾਜ਼ ਉਤਾਰਕੇ ਟੰਗਿਆ ਤੇ ਝੋਂਪੜੀ ਵਿਚ ਦਾਖਲ ਹੋਇਆ। ਉਥੇ ਕੋਈ ਵੀ ਨਹੀਂ ਸੀ। ਇਸਤਰੀਆਂ ਮਾਲ ਡੰਗਰ ਨੂੰ ਘਰ ਲਿਆਣ ਦੇ ਲਈ ਬਾਹਰ ਗਈਆਂ ਹੋਈਆਂ ਸਨ ਅਤੇ ਬੰਦੇ ਅਜੇ ਖੇਤਾਂ ਤੋਂ ਪਰਤੇ ਹੀ ਨਹੀਂ ਸਨ। ਆਈਵਾਨ ਅੰਦਰ ਗਿਆ ਅਤੇ ਜਾਕੇ ਬੈਠ ਗਿਆ ਤੇ ਸੋਚਣ ਲੱਗਾ। ਉਸਨੇ ਯਾਦ ਕੀਤਾ ਕਿ ਕਿੰਝ ਗੈਬਰੀਆਲ ਨੇ ਸਜ਼ਾ ਸੁਣੀ ਸੀ ਅਤੇ ਉਸਦਾ ਰੰਗ ਕਿਵੇਂ ਪੀਲਾ ਭੂਕ ਹੋ ਗਿਆ ਸੀ। ਅਤੇ ਉਹ ਕਿੰਝ ਕੰਧ ਵੱਲ ਨੂੰ ਮੁੜ ਗਿਆ ਸੀ ਅਤੇ ਆਈਵਾਨ ਦਾ ਮਨ ਭਰ ਆਇਆ ਸੀ। ਉਸਨੇ ਸੋਚਿਆ ਕਿ ਜੇਕਰ ਖ਼ੁਦ ਉਸਨੂੰ ਸਜ਼ਾ ਹੋ ਗਈ ਹੁੰਦੀ ਤਾਂ ਉਹ ਕਿਵੇਂ ਮਹਿਸੂਸ ਕਰਦਾ, ਇੰਝ ਉਸਨੂੰ ਗੈਬਰੀਆਲ ਤੇ ਤਰਸ ਆ ਗਿਆ। ਫੇਰ ਉਸਨੇ ਆਪਣੇ ਬਿਰਧ ਪਿਤਾ ਨੂੰ ਖੰਘਦਿਆਂ ਸੁਣਿਆ ਅਤੇ ਦੇਖਿਆ ਕਿ ਉਹ ਬੈਠਾ ਹੋਇਆ ਸੀ, ਉਸਨੇ ਟੰਗਾਂ ਲਮਕਾਈਆਂ ਸਨ ਅਤੇ ਹੇਠਾਂ ਨੂੰ ਖਿਸਕਿਆ। ਬਜ਼ੁਰਗ ਹੌਲੇ ਹੌਲੇ ਇਕ ਪੀੜ੍ਹੀ ਤੇ ਆ ਕੇ ਬੈਠ ਗਿਆ। ਉਹ ਇਤਨੀ ਹੀ ਖੇਚਲ ਨਾਲ ਥੱਕ ਗਿਆ ਸੀ ਅਤੇ ਦੇਰ ਤੱਕ ਖੰਘਦਾ ਰਿਹਾ ਸੀ ਤੇ ਫੇਰ ਗਲਾ ਸਾਫ਼ ਕੀਤਾ ਸੀ। ਫੇਰ ਮੇਜ਼ ਤੇ ਝੁਕਦਿਆਂ ਹੋਇਆਂ ਉਸਨੇ ਕਿਹਾ—"ਫੇਰ, ਸਜ਼ਾ ਹੋ ਗਈ ਉਸਨੂੰ?"

"ਆਹੋ, ੨੦ ਬੈਂਤਾ ਮਾਰੇ ਜਾਣ ਦੀ ਸਜ਼ਾ," ਉਸਨੇ ਕਿਹਾ।

ਬਜ਼ੁਰਗ ਨੇ ਆਪਣਾ ਸਿਰ ਹਿ. ਇਆ।

"ਬਹੁਤ ਬੁਰਾ ਹੋਇਆ ਇਹ, ਚੰਗੀ ਗੱਲ ਨਹੀਂ ਹੋਈ—ਇਹ ਉਹਦੇ ਲਈ ਇਤਨੀ ਬੁਰੀ ਨਹੀਂ ਜਿਤਨੀ ਕਿ ਤੇਰੇ ਲਈ ਹੈ।

"ਚਲੋ ਉਸਨੂੰ ਬੈਂਤਾਂ ਪੈਣਗੀਆਂ, ਪਰ ਇਸ ਨਾਲ ਤੇਰਾ ਕੀ ਸੌਰੇਗਾ?"।

"ਉਹ ਫੇਰ ਕਦੇ ਇੰਝ ਨਹੀਂ ਕਰੇਗਾ।" ਆਈਵਾਨ ਨੇ ਕਿਹਾ।

"ਉਹ ਕੀ ਫੇਰ ਕਦੇ ਨਹੀਂ ਕਰੇਗਾ?" ਉਹਨੇ ਤੇਰੇ ਨਾਲੋਂ ਕੇਹੜੀ ਜ਼ਰਾ ਬਾਹਰੀ ਕਰ ਦਿੱਤੀ ਸੀ?"

"ਕਿਉਂ? ਉਹਨੇ ਮੇਰੇ ਨਾਲ ਕੀ ਕੀਤਾ ਸੀ, ਸੋਚੋ ਤਾਂ ਸਹੀ।" ਆਈਵਾਨ ਨੇ ਕਿਹਾ, "ਉਸਨੇ ਤਾਂ ਮੇਰੀ ਪਤਨੀ ਨੂੰ ਮਾਰ ਹੀ ਮੁਕਾਇਆ ਸੀ, ਅਤੇ ਹੁਣ ਸਾਨੂੰ ਫੂਕ ਛੱਡਣ ਦੀਆਂ ਧਮਕੀਆਂ ਦੇ ਰਿਹਾ ਹੈ। ਕੀ ਇਸ ਸਭ ਕੁਝ ਲਈ ਮੈਂ ਉਸਦਾ ਧਨਵਾਦ ਕਰਾਂ?"

ਬਜ਼ੁਰਗ ਨੇ ਲੰਮਾ ਸਾਹ ਭਰ ਕੇ ਕਿਹਾ,—ਆਈਵਾਨ ਤੂੰ ਬਾਹਰ ਸਾਰੇ ਤੁਰਦਾ ਫਿਰਦਾ ਹੈਂ, ਮੈਂ ਇਹਨਾਂ ਵਰ੍ਹਿਆਂ 'ਚ ਮੰਜੇ ਤੇ ਪਿਆ ਹਾਂ, ਇਸ ਕਰਕੇ ਤੂੰ ਸਮਝਦਾ ਹੈਂ ਕਿ ਤੂੰ ਸਭ ਕੁਝ ਦੇਖ ਰਿਹਾ ਹੈਂ ਅਤੇ ਮੈਂ ਕੁਝ ਵੀ ਨਹੀਂ ਦੇਖ ਰਿਹਾ...ਪਰ ਮੁੰਡਿਆ, ਇਹ ਤੂੰ ਹੈਂ ਜੇਹੜਾ ਦੇਖ ਨਹੀਂ ਰਿਹਾ; ਕਿਸੇ ਬਾਰੇ ਮੰਦਭਾਵਨਾ ਨਾ ਰੱਖ, ਇਹੋ ਤੈਨੂੰ ਅੰਨ੍ਹਿਆਂ ਕਰ ਰਹੀ ਹੈ। ਦੂਜਿਆਂ ਦੀਆਂ ਕਮਜ਼ੋਰੀਆਂ ਤੇਰੇ ਸਨਮੁਖ ਹਨ ਅਤੇ ਆਪਣੀਆਂ ਤੈਨੂੰ ਦਿਖਾਈ ਨਹੀਂ ਦੇ ਰਹੀਆਂ। "ਉਹਨੇ ਦੁਰ-ਕਰਮ ਕੀਤਾ ਹੈ।" ਵਾਹ ਕੀ ਗੱਲ ਹੈ ਕਹਿਣ ਲਈ। ਜਿਵੇਂ ਬਸ ਉਹ ਇਕ ਹੈ ਦੁਰ-ਕਰਮ ਕਰਨ ਵਾਲਾ। ਜੇਕਰ ਉਹ ਇਕ ਦੁਰ-ਕਰਮੀ ਹੋਵੇ ਫੇਰ ਝਗੜਾ ਕਿਸ ਗੱਲ ਦਾ ਹੈ? ਕੀ ਤਾਲੀ ਇਕ ਹੱਥ ਨਾਲ ਵੱਜ ਸਕਦੀ ਹੈ।

ਝਗੜੇ ਲਈ ਵੀ ਦੋ'ਹ ਦੀ ਲੋੜ ਹੁੰਦੀ ਹੈ। ਉਸਦੀ ਬੁਰਾਈ ਤਾਂ ਤੂੰ ਦੇਖਦਾ ਹੈਂ ਪਰ ਆਪਣੀ ਨਹੀਂ। ਜੇਕਰ ਉਹ ਬੁਰਾ ਹੁੰਦਾ, ਭੈੜਾ, ਅਤੇ ਤੂੰ ਭਲਾ ਹੁੰਦਾ, ਚੰਗਾ, ਤਾਂ ਝਗੜਾ ਹੋਣਾ ਹੀ ਨਹੀਂ ਸੀ। ਉਸਦੀ ਦੜੀ ਦੇ ਵਾਲ ਕਿਸ ਨੇ ਪੁੱਟੇ ? ਕਿਸ ਨੇ ਉਸਦੀ ਪਰਾਲੀ ਨੂੰ ਖਿੰਡਾਇਆ ? ਉਹਨੂੰ ਕਚਿਹਰੀਆਂ ਵਿਚ ਕੌਣ ਲੈ ਕੇ ਗਿਆ ? ਫੇਰ ਵੀ ਤੂੰ ਸਾਰਾ ਦੋਸ਼ ਉਸ ਦੇ ਸਿਰ ਮੜ੍ਹ ਰਿਹਾ ਹੈਂ। ਤੂੰ ਆਪ ਦੁਰ-ਕਰਮੀ ਹੈਂ, ਸਾਰਾ ਪੁਆੜਾ ਏਥੇ ਹੀ ਹੈ। ਮੈਂ ਤਾਂ ਇਸ ਤਰ੍ਹਾਂ ਨਹੀਂ ਸੀ ਕਰਿਆ ਕਰਦਾ, ਅਤੇ ਮੁੰਡਿਆ ਮੈਂ ਤੈਨੂੰ ਇਹੋ ਜਹੀ ਸਿਖਿਆ ਤਾਂ ਨਹੀਂ ਸੀ ਦਿਤੀ। ਕੀ ਉਸਦਾ ਪਿਤਾ ਅਤੇ ਮੈਂ ਇਸ ਤਰ੍ਹਾਂ ਰਿਹਾ ਕਰਦੇ ਸੀ ? ਅਸੀਂ ਕਿਸ ਤਰ੍ਹਾਂ ਰਹਿੰਦੇ ਸੀ ? ਆਹੋ, ਜਿਵੇਂ ਗੁਆਂਢੀਆਂ ਨੂੰ ਰਹਿਣਾ ਹੀ ਚਾਹੀਦਾ ਹੈ। ਜੇਕਰ ਉਹਨਾਂ ਦੇ ਕਦੇ ਆਟਾ ਨਹੀਂ ਹੀ ਹੋਇਆ ਕਰਦਾ ਤਾਂ ਕੋਈ ਜਣੀ ਆਕੇ ਕੁਝ ਆਟਾ ਮੰਗ ਲਿਆ ਕਰਦੀ ਸੀ। "ਜਾਹ ਬੀਬਾ ਭੜੋਲੀ 'ਚੋਂ ਕੱਢ ਲੈ", ਮੈਂ ਕਿਹਾ ਕਰਦਾ ਸੀ "ਜਿੰਨੀ ਲੋੜ ਹੈ ਲੈ ਲੈ।" ਜੇਕਰ ਉਹਨਾਂ ਦੇ ਘਰ ਕਿਸੇ ਦਿਨ ਘੋੜੇ ਚਰਾਣ ਲਈ ਕੋਈ ਨਹੀਂ ਸੀ ਹੁੰਦਾ ਤਾਂ ਮੈਂ ਕਿਹਾ ਕਰਦਾ ਸੀ, "ਆਈਵਾਨ ਜਾ ਉਹਨਾ ਦੇ ਘੋੜਿਆਂ ਨੂੰ ਸਾਂਭ।" ਅਤੇ ਜੇਕਰ ਮੈਨੂੰ ਕਿਸੇ ਚੀਜ਼ ਵਸਤ ਦੀ ਲੋੜ ਪੈਂਦੀ ਹੈ," । "ਲੈ ਜਾਓ ਜੀ।" ਸਾਡਾ ਵਿਹਾਰ ਇਸ ਤਰ੍ਹਾਂ ਦਾ ਸੀ ਅਤੇ ਸਾਡਾ ਵਾਹਵਾ ਚੰਗਾ ਸਮਾਂ ਬਤੀਤ ਹੋਇਆ ਹੈ। ਪਰ ਹੁਣ ?...ਉਹ ਸੈਨਕ ਸਾਨੂੰ ਬੀਤੇ ਦਿਨ ਪਲੇਵਲਾ (ਬੁਲਗਾਰੀਆ ਦਾ ਇਕ ਕਸਬਾ ਜਿਥੇ ੧੮੭੭ ਦੇ ਜੰਗ ਸਮੇਂ ਰੂਸਆ ਅਤੇ ਤੁਰਕਾਂ ਵਿਚਕਾਰ ਲੰਬੀ ਜ਼ਬਰਦਸਤ ਲੜਾਈ ਲੜੀ ਗਈ ਸੀ—ਉਲਥਾਕਾਰ) ਦੀ ਲੜਾਈ ਬਾਰੇ ਦੱਸ ਰਿਹਾ ਸੀ। ਆਹੋ, ਤੁਹਾਡੇ ਵਿਚਲੀ ਜੰਗ ਤਾਂ ਪਲੇਵਾ ਦੀ ਜੰਗ ਨਾਲੋਂ ਵੀ ਭੈੜੀ ਸੀ। ਕੀ ਇਸਨੂੰ ਜ਼ਿੰਦਗੀ ਜੀਣਾ ਕਿਹਾ ਜਾਂਦਾ ਹੈ ?...ਕਿਤਨਾ ਪਾਪ ਹੈ ਇਹ। ਤੂੰ ਮਰਦ ਹੈਂ ਅਤੇ ਘਰ ਦਾ ਮੁਖਤਿਆਰ ਹੈਂ, ਤੂੰ ਹੀ ਇਸ ਸਭ ਕੁਝ ਦਾ ਉੱਤਰਦਾਈ ਹੈਂ। ਤੂੰ ਇਸਤ੍ਰੀਆਂ ਅਤੇ ਬੱਚਿਆਂ ਨੂੰ ਕੀ ਸਿਖਾ ਰਿਹਾ ਹੈਂ ? ਲੜਾਈ ਭੜਾਈ ਕਰਨੀ ? ਹੋਰ ਕੀ, ਤੇਰਾ ਉਹ ਕਮਲਾ ਤਰਾਸਕਾ ਅਜੇ ਕਲ੍ਹ ਪਰਸੋਂ ਗੁਆਂਢਣ ਨੂੰ ਗਾਲਾਂ ਕੱਢ ਰਿਹਾ ਸੀ, ਅਤੇ ਉਸਦੀ ਮਾਂ ਸੁਣ ਸੁਣ ਕੇ ਖ਼ੁਸ਼ ਹੋ ਰਹੀ ਸੀ। ਕੀ ਇਹ ਚੰਗੀ ਗੱਲ ਹੈ ? ਇਸ ਦਾ ਜਵਾਬਦਹਿ ਤੂੰ ਹੈਂ ਤੂੰ। ਆਪਣੀ ਅੰਤਰ ਆਤਮਾ ਨੂੰ ਪੁਛ। ਕੀ ਇਹ ਸਭ ਕੁਝ ਇੰਝ ਹੀ ਹੋਣੀ ਚਾਹੀਦਾ ਸੀ। ਤੂੰ ਮੈਨੂੰ ਇਕ ਸ਼ਬਦ ਭੈੜਾ ਬੋਲਦਾ ਹੈਂ ਅਤੇ ਮੈਂ ਤੈਨੂੰ ਉਤਰ ਵਿਚ ਦੋ ਮੋੜਦਾ ਹਾਂ। ਨਹੀਂ ਕਾਕਾ, ਈਸਾ ਨੇ ਜਦੋਂ ਉਹ ਇਸ ਧਰਤੀ ਤੇ ਸੀ, ਸਾਨੂੰ ਮੂਰਖਾਂ ਨੂੰ ਇਸਤੋਂ ਬਹੁਤ ਹੀ ਵਖਰੀ ਸਿਖਿਆ ਦਿਤੀ ਸੀ...ਜੇਕਰ ਕਿਸੇ ਨੇ ਤੁਹਾਨੂੰ ਮੰਦਾ ਬੋਲਿਆ ਹੈ, ਚੁੱਪ ਕਰ ਰਹੋ, ਉਸਦੀ ਆਪਣੀ ਆਤਮਾ, ਅੰਤਹਿਕਰਨ, ਉਸਨੂੰ ਝਾੜ ਪਾਏਗੀ। ਸਾਡੇ ਪ੍ਰਭੂ ਨੇ ਸਾਨੂੰ ਇਹੋ ਸਿਖਿਆ ਦਿਤੀ ਸੀ। ਜੇਕਰ ਤੁਹਾਡੀ ਇਕ ਗੱਲ੍ਹ ਤੇ ਚੁਪੇੜ ਵਜਦੀ ਹੈ ਤਾਂ ਦੂਜੀ ਵੀ ਉਸ ਪਾਸ ਕਰ ਦੇਵੋ। "ਆਹ ਲਓ, ਮਾਰੋ ਮੈਨੂੰ, ਜੇਕਰ ਮੈਂ ਮਾਰੇ ਜਾਣ ਦੀ ਯੋਗ ਹੀ ਹਾਂ।" ਫੇਰ ਉਸਦੀ ਆਪਣੀ ਜ਼ਮੀਰ ਉਸਨੂੰ ਕੋਸੇਗੀ। ਉਹ ਨਰਮ ਪੈ ਕੇ ਤੁਹਾਡੀ ਗਲ ਸੁਣੇਗਾ। ਉਸਨੇ ਸਾਨੂੰ ਇਹੋ ਸਿਖਿਆ ਦਿੱਤੀ ਹੈ, ਹਉਮੈ 'ਚ ਨਾ ਆਵੋ।... ਤੂੰ ਬੋਲਦਾ ਕਿਉਂ ਨਹੀਂ ? ਕੀ ਜਿਵੇਂ ਮੈਂ ਕਹਿ ਰਿਹਾ ਹਾਂ ਇਸੇ ਤਰ੍ਹਾਂ ਨਹੀਂ ਹੈ ?"

ਆਈਵਾਨ ਚੁੱਪ ਸੀ ਅਤੇ ਸੁਣ ਰਿਹਾ ਸੀ।

ਬਜ਼ੁਰਗ ਖੰਘਿਆ ਅਤੇ ਬੜੀ ਔਖ ਦੇ ਨਾਲ ਗਲ ਸਾਫ ਕੀਤਾ ਅਤੇ ਅਗੇ ਕਹਿਣ ਲੱਗਾ—"ਕੀ ਤੂੰ ਸਮਝਦਾ ਹੈਂ ਕਿ ਈਸਾ ਨੇ ਸਾਨੂੰ ਗਲਤ ਸਿਖਿਆ ਦਿਤੀ ਸੀ ? ਕਿਉਂ, ਇਹ ਸਭ ਸਾਡੇ ਹੀ ਭਲੇ ਲਈ ਹੈ। ਆਪਣੇ ਸੰਸਾਰਕ ਜੀਵਨ ਬਾਰੇ ਸੋਚ, ਕਿਵੇਂ ਹੈ, ਠੀਕ ਠਾਕ ਹੈਂ ਤੂੰ ਕਿ ਭੈੜਾ ਹਾਲ ਹੈ, ਉਹ ਵੀ ਓਦੋਂ ਤੋਂ ਜਦੋਂ ਤੋਂ ਤੁਹਾਡੇ ਵਿਚ ਇਹ ਖ਼ੂਨਖਾਰ ਜੰਗ ਛਿੜੀ ਹੋਈ ਹੈ ? ਜ਼ਰਾ ਸੋਚ ਤਾਂ ਸਹੀ ਕਿ ਇਸ ਸਾਰੇ ਮਾਮਲੇ ਤੇ ਤੇਰਾ ਕੀ ਖ਼ਰਚ ਆਇਆ ਹੈ ਆਣ ਜਾਣ ਦਾ ਖਰਚ ਅਤੇ ਖੇਚਲ ਬਾਰੇ ਸੋਚ ਅਤੇ ਖਾਧ ਖੁਰਾਕ ਦੇ ਖਰਚ ਦਾ ਹਿਸਾਬ ਕਰ। ਤੇਰੇ ਪੁਤ੍ਰ ਕਿਤਨੇ ਚੰਗੇ ਜੁਆਨ ਹੋ ਗਏ ਹਨ ਤੁਸੀਂ ਚੰਗਾ ਜੀਵਨ ਬਤੀਤ ਕਰ ਸਕਦੇ ਸੀ ਪਰ ਹੁਣ ਤੁਹਾਡੇ ਸਾਧਨ ਖੁਰ ਰਹੇ ਹਨ। ਪਰ ਕਿਉਂ ? ਸਭ ਕੁਝ ਤੁਹਾਡੇ ਅਭਿਮਾਨ ਕਾਰਨ। ਹੋਣਾ ਤਾਂ ਇਹ ਚਾਹੀਦਾ ਸੀ ਕਿ ਤੂੰ ਆਪਣੇ ਪੁਤਰਾਂ ਨਾਲ ਵਾਹੀ ਬਿਜਾਈ ਕਰਦਾ ਪਰ ਝਗੜਾ ਤੈਨੂੰ ਕਚਿਹਰੀਆਂ ਵਕੀਲਾਂ ਵਿਚ ਫਾਹੀ ਫਿਰਦਾ ਹੈ। ਵਾਹੀ ਸਮੇਂ ਸਿਰ ਨਹੀਂ ਹੋ ਰਹੀ ਨਾ ਹੀ ਬੀਜਾਈ ਹੋ ਰਹੀ ਹੈ, ਸਿੱਟੇ ਵਜੋਂ ਧਰਤੀ ਮਾਤਾ ਠੀਕ ਤਰ੍ਹਾਂ ਫਸਲ ਪੈਦਾ ਨਹੀਂ ਕਰ ਰਹੀ। ਇਸ ਵਰ੍ਹੇ ਫਸਲ ਠੀਕ ਠੀਕ ਕਿਉਂ ਨਹੀਂ ਪੈਦਾ ਹੋਈ ? ਬੀਜਾਈ ਕਦੋਂ ਕੀਤੀ ਸੀ ਤੁਸੀਂ ? ਸ਼ਹਿਰ ਤੋਂ ਪਰਤ ਕੇ ? ਅਤੇ ਲਾਭ ਕੀ ਹੋਇਆ ? ਕੇਵਲ ਮੰਦਿਆਂ ਲਈ ਵਧੇਰਾ ਬੋਝ...ਕਾਕਾ ਆਪਣੇ ਕੰਮਕਾਰ ਬਾਰੇ ਸੋਚ। ਘਰ ਰਹਿ ਕੇ ਆਪਣੇ ਮੁੰਡਿਆਂ ਨਾਲ ਪੈਲੀ ਤੇ ਕੰਮ ਕਰ ਅਤੇ ਜੇਕਰ ਕੋਈ ਤੈਨੂੰ ਕੁਝ ਕਹਿੰਦਾ ਹੈ ਉਸ ਨੂੰ ਮੁਆਫ ਕਰ ਦੇ, ਜਿਵੇਂ ਪ੍ਰਭੂ ਦੀ ਤੈਥੋਂ ਆਸ ਹੈ। ਫੇਰ ਜੀਵਨ ਸੁਖਾਲਾ ਬੀਤੇਗਾ ਅਤੇ ਤੇਰਾ ਮਨ ਵੀ ਹੌਲਾ ਫੁਲ ਰਹੇਗਾ, ਹਮੇਸ਼ਾ।"

ਆਈਵਾਨ ਚੁੱਪ ਰਿਹਾ।

"ਆਈਵਾਨ ਪੁੱਤ, ਆਪਣੇ ਇਸ ਬੁੱਢੇ ਬਾਪ ਦੀ ਗੱਲ ਸੁਣ ਅਤੇ ਸਰਕਾਰ ਦਰਬਾਰ ਜਾ ਕੇ ਇਸ ਖਲਜਗਨ ਦਾ ਫਾਹਾ ਮੁਕਾ । ਸਵੇਰੇ ਜਾ ਕੇ, ਰੱਬ ਦਾ ਨਾਂ ਲੈ ਕੇ, ਗੈਬਰੀਆਲ ਨਾਲ ਸੁਲਾਹ ਸਫਾਈ ਕਰਕੇ ਉਸਨੂੰ ਕਲ ਤਹਿਵਾਰ ਵਾਲੇ ਦਿਨ ਤੇ ਆਪਣੇ ਘਰ ਨਿਉਂਦਾ ਦੇਹ । ਚਾਹ ਤਿਆਰ ਰੱਖ ਅਤੇ ਬੋਤਲ ਵੋਦਕਾ ਦੀ ਰੱਖ ਅਤੇ ਇਸ ਕਾਰੇ ਦਾ ਅੰਤ ਕਰ, ਤਾਂ ਜੋ ਫੇਰ ਕਦੇ ਇੰਝ ਨਾ ਹੋ ਸਕੇ ਨਾਲੇ ਬਚਿਆਂ ਅਤੇ ਤ੍ਰੀਮਤਾਂ ਨੂੰ ਵੀ ਇਸੇ ਤਰ੍ਹਾਂ ਕਰਨ ਲਈ ਕਹਿ ।'

ਆਈਵਾਨ ਨੇ ਹੋਕਾ ਭਰਿਆ ਅਤੇ ਸੋਚਿਆ, "ਇਹ ਜੋ ਕੁਝ ਕਹਿੰਦਾ ਹੈ ਸੱਚ ਹੀ ਹੈ", ਉਸ ਦਾ ਮਨ ਭਰ ਆਇਆ । ਉਸਨੂੰ ਸਮਝ ਨਹੀਂ ਸੀ ਆ ਰਿਹਾ ਕਿ ਹੁਣ ਹਾਲਾਤ ਦੀ ਗੁੱਥੀ ਨੂੰ ਕਿਵੇਂ ਸੁਲਝਾਈਏ ?

ਪਰ ਬਜ਼ੁਰਗ ਨੇ ਮੁੜ ਕਹਿਣਾ ਸ਼ੁਰੂ ਕਰ ਦਿਤਾ, ਜਿਵੇਂ ਉਸ ਨੇ ਆਈਵਾਨ ਦੇ ਮਨ ਦਾ ਅੰਦਾਜ਼ਾ ਲਾ ਲਿਆ ਹੋਵੇ ।

"ਜਾਹ ਆਈਵਾਨ, ਫੇਰ ਤੇ ਨਾ ਰੱਖ ਹੁਣ । ਅੱਗ ਨੂੰ ਫੈਲਣ ਤੋਂ ਪਹਿਲਾਂ ਹੀ ਬੁਝਾ ਦੇ ਨਹੀਂ ਤਾਂ ਫੇਰ ਬਹੁਤ ਦੇਰ ਹੋ ਚੁਕੀ ਹੋਵੇਗੀ ।"

ਬਜ਼ੁਰਗ ਨੇ ਅਜੇ ਹੋਰ ਵੀ ਕੁਝ ਕਹਿਣਾ ਸੀ ਪਰ ਇਸ ਤੋਂ ਪਹਿਲਾਂ ਹੀ ਇਸਤਰੀਆਂ ਬੋਲ ਬੁਲਾਰਾ ਕਰਦੀਆਂ ਉਥੇ ਆ ਗਈਆਂ । ਇਹ ਖਬਰ ਸੁਣਕੇ ਕਿ ਗੈਬਰੀਆਲ ਨੂੰ ਬੈਂਤਾਂ ਮਾਰੇ ਜਾਣ ਦੀ ਸਜ਼ਾ ਬੋਲ ਗਈ ਹੈ ਅਤੇ ਕਿ ਉਸਨੇ ਘਰ ਨੂੰ ਫੂਕ ਦੇਣ ਦੀ ਧਮਕੀ ਦਿਤੀ ਹੈ, ਉਹਨਾਂ ਤੀਕ ਪੁਜ ਚੁਕੀ ਸੀ । ਇਹ ਸਭ ਕੁਝ ਉਹਨਾਂ ਨੇ ਸੁਣ ਲਿਆ ਸੀ ਅਤੇ ਆਪਣੇ ਵਲੋਂ ਵੀ ਕੁਝ ਮਿਰਚ ਮਸਾਲਾ ਲਾ ਲਿਆ ਹੋਇਆ ਸੀ, ਅਤੇ ਚਰਾਂਦ ਵਿਚ ਗੈਬਰੀਆਲ ਦੇ ਘਰ ਵਾਲਿਆਂ ਨਾਲ ਮੈਂ ਮੈਂ ਤੂੰ ਤੂੰ ਕਰ ਕੇ ਆਈਆਂ ਸਨ । ਉਹਨਾਂ ਨੇ ਕਹਿਣਾ ਸ਼ੁਰੂ ਕੀਤਾ ਕਿ ਕਿਵੇਂ ਗੈਬਰੀਆਲ ਦੀ ਨੂੰਹ ਨੇ ਨਵਾਂ ਕੇਸ ਕਰਨ ਦੀ ਧਮਕੀ ਦਿਤੀ ਹੈ । ਗੈਬਰੀਆਲ ਦੀ ਕਚਿਹਰੀ ਵਿਚ ਕੋਈ ਪਹੁੰਚ ਹੈ ਉਹ ਹੁਣ ਸਾਰਾ ਕੇਸ ਹੀ ਉਲਟ-ਪੁਲਟ ਕਰਕੇ ਰਹੇਗਾ ਅਤੇ ਇਸ ਵਾਰ ਸਕੂਲ ਮਾਸਟਰ ਆਪ ਨੂੰ ਇਕ ਦਰਖਾਸਤ ਲਿਖ ਰਿਹਾ ਹੈ, ਆਈਵਾਨ ਬਾਰੇ—ਦਰ-ਖਾਸਤ ਵਿਚ ਸਾਰਾ ਵੇਰਵਾ ਹੈ—ਗੱਡ ਦੇ ਜੋਤਾਂ ਅਤੇ ਬਗੀਚੀ ਬਾਰੇ ਸਭ ਕੁਝ—ਬਸ ਹੁਣ ਆਈਵਾਨ ਦੀ ਜਾਇਦਾਦ ਵਿਚੋਂ ਅਧਾ ਤਾਂ ਛੇਤੀ ਹੀ ਉਹਨਾਂ ਦਾ ਹੋ ਜਾਣ ਵਾਲਾ ਹੈ । ਆਈਵਾਨ ਨੇ ਇਹ ਸਭ ਕੁਝ ਸੁਣਿਆ ਅਤੇ ਉਸ ਦਾ ਦਿਲ ਫੇਰ ਕਠੋਰ ਹੋ ਗਿਆ । ਉਸਨੇ ਗੈਬਰੀਆਲ ਨਾਲ ਸੁਲਾਹ ਕਰਨ ਦਾ ਵਿਚਾਰ ਛੱਡ ਦਿਤਾ ।

ਕਿਸਾਨ ਦੇ ਲਈ ਬਾਹਰ ਖੇਤਾਂ ਵਿਚ ਹਮੇਸ਼ਾਂ ਹੀ ਅੰਤਾਂ ਦੇ ਕੰਮ ਹੁੰਦੇ ਹਨ । ਆਈਵਾਨ ਇਸਤਰੀਆਂ ਨਾਲ ਗੱਲਬਾਤ ਕਰਨ ਲਈ ਨਹੀਂ ਰੁਕਿਆ ਅਤੇ ਖਲਵਾੜੇ ਨੂੰ ਚਲਿਆ ਗਿਆ । ਉਥੇ ਰੁੱਝੇ ਹੋਏ ਨੂੰ ਸੂਰਜ ਅਸਤ ਹੋ ਗਿਆ ਅਤੇ ਮੁੰਡੇ ਖੇਤਾਂ ਤੋਂ ਪਰਤ ਆਏ ਸਨ । ਆਈਵਾਨ ਨੇ ਉਹਨਾਂ ਤੋਂ ਕੰਮਕਾਰ ਬਾਰੇ ਪੁਛਿਆ ਅਤੇ ਏਨੇ ਵਿਚ ਮੂਹਝਾਕਰਾ ਹੋਰ ਵਧ ਗਿਆ, ਫੇਰ ਉਸਨੇ ਮਾਲ ਨੂੰ ਪਠੇ ਪਾਏ, ਬੂਹਾ ਖੋਲ੍ਹ ਕੇ ਘੋੜੇ ਬਾਹਰ ਕਢੇ ਜਿਹਨਾਂ ਨੂੰ ਰਾਤ ਭਰ ਚਾਰਨ ਲਈ ਤਾਰਾਸ ਨੇ ਲੈ ਕੇ ਜਾਣਾ ਸੀ, ਮੁੜ ਬੂਹਾ ਢੋ ਦਿਤਾ । "ਹੁਣ", ਉਸ ਨੇ ਸੋਚਿਆ, "ਖਾ ਪੀ ਕੇ ਸੌਂ ਜਾਣਾ ਚਾਹੀਦਾ ਹੈ ।" ਇਤਨੇ ਸਮੇਂ ਵਿਚ ਉਹ ਗੈਬਰੀਅਲ ਬਾਰੇ ਅਤੇ ਆਪਣੇ ਪਿਤਾ ਦੇ ਕਹੇ ਸੁਣੇ ਬਾਰੇ ਭੁਲ ਚੁਕਾ ਸੀ । ਪਰ ਜਦੋਂ ਉਸ ਨੇ ਅੰਦਰ ਵੜਨ ਲਈ ਬੂਹੇ ਦਾ ਕੁੰਡਾ ਫੜਿਆ ਤਾਂ ਵਾਗਲੇ ਦੇ ਦੂਜੇ ਪਾਸੇ ਆਪਣੇ ਗੁਆਂਢੀ ਦੀ ਆਵਾਜ਼ ਸੁਣੀ ਜੋ ਕਿ ਕਿਸੇ ਨੂੰ ਚੰਗਾ ਮੰਦਾ ਬੋਲ ਰਿਹਾ ਸੀ, "ਉਹ ਹੈ ਕੀ ਚੀਜ਼ ?" ਗੈਬਰੀਆਲ ਕਹਿ ਰਿਹਾ ਸੀ, "ਉਸਦਾ ਤਾਂ ਕਤਲ ਹੋਣਾ ਹੀ ਚਾਹੀਦਾ ਹੈ । ਇਹ ਸੁਣ ਕੇ ਆਈਵਾਨ ਦੇ ਮਨ ਵਿਚਲੀ ਪੁਰਾਣੀ ਕੁੜਤਣ ਫੇਰ ਮੁੜ ਆਈ । ਉਹ ਗੈਬਰੀਆਲ ਦੀਆਂ ਗਾਲਾਂ ਨੂੰ ਖੜੋਤਾ ਸੁਣਦਾ ਰਿਹਾ, ਫਰ ਉਸਦੇ ਚੁਪ ਹੋ ਜਾਣ ਤੇ ਉਹ ਅੰਦਰ ਚਲਿਆ ਗਿਆ ।

ਅੰਦਰ ਚਾਨਣ ਸੀ, ਉਸ ਦੀ ਨੂੰਹ ਅੰਦਰ ਚਰਖਾ ਕੱਤ ਰਹੀ ਸੀ, ਉਸਦੀ ਪਤਨੀ ਭੋਜਨ ਤਿਆਰ ਕਰ ਰਹੀ ਸੀ ਉਸਦਾ ਵਡਾ ਪੁਤਰ ਜੁੱਤੀਆਂ ਬਨਾਣ ਲਈ ਸਣ ਕਢ ਰਿਹਾ ਸੀ, ਉਸ ਤੋਂ ਨਿੱਕਾ ਮੇਜ਼ ਤੇ ਬੈਠਾ ਕਤਾਬ ਪੜ੍ਹ ਰਿਹਾ ਸੀ ਅਤੇ ਤਾਰਾਸ ਰਾਤ ਨੂੰ ਘੋੜੇ ਚਰਾਣ ਦੇ ਲਈ ਚਰਾਂਦ ਵਲ ਜਾਣ ਲਈ ਤਿਆਰ ਹੋ ਰਿਹਾ ਸੀ । ਘਰ ਵਿਚ ਸਭ ਕੁਝ ਵਧੀਆ ਅਤੇ ਸੁਖਾਵਾਂ ਸੀ ਜੇਕਰ ਉਹ ਪੁਆੜਾ, ਭੈੜੇ ਗੁਆਂਢੀ ਵਾਲਾ ਨਾ ਹੁੰਦਾ ।

ਆਈਵਾਨ ਅੰਦਰ ਵੜਿਆ, ਔਖਾ ਭਾਰਾ ਹੋਇਆ, ਬੈਂਚ ਤੇ ਬੈਠੀ ਬਿੱਲੀ ਨੂੰ ਧਰਤੀ ਤੇ ਮਾਰਿਆ ਅਤੇ ਬਹਾਨੇ ਲੈ ਲੈ ਕੇ ਘਰ ਦੀਆਂ ਇਸਤਰੀਆਂ ਨੂੰ ਕੋਸਿਆ ਘੂਰਿਆ । ਉਹਨੇ ਆਪਣੇ ਆਪ ਅਜੁਖਾਵਾਂ ਜਿਹਾ ਮਹਿਸੂਸ ਕੀਤਾ । ਗੈਬਰੀਆਲ ਦੇ ਸ਼ਬਦ ਉਸਦੇ ਕੰਨਾਂ ਵਿਚ ਗੂੰਜਦੇ ਰਹੇ— ਕਚਿਹਰੀ ਵਿਚ ਉਸ ਵਲੋਂ ਦਿਤੀ ਧਮਕੀ, ਅਤੇ ਜੋ ਕੁਝ ਉਹ ਹੁਣੇ ਹੁਣੇ ਕਹਿ ਰਿਹਾ ਸੀ ਕਿਸ ਲਈ, "ਕੇਵਲ ਕਤਲ ਕੀਤੇ ਜਾਣ ਦੇ ਯੋਗ ਹੈ" ਕਹਿ ਰਿਹਾ ਸੀ । ਮੁੰਡੇ ਆਪੋ ਆਪਣੇ ਕੰਮ ਤੇ ਚਲੇ ਗਏ ਅਤੇ ਆਈਵਾਨ ਬਾਹਰ ਵਰਾਂਡੇ ਵਿਚ ਜਾ ਨਿਕਲਿਆ । ਬਾਹਰ ਘੁੱਪ ਹਨੇਰਾ ਹੋ ਚੁਕਾ ਸੀ, ਬਦਲ ਛਾਏ ਹੋਏ ਸਨ ਅਤੇ ਹਵਾ ਤਿੱਖੀ ਹੋ ਗਈ ਸੀ । ਆਈਵਾਨ

ਪੌੜੀਆਂ ਉਤਰ ਗਿਆ। ਉਥੇ ਗੇਟ ਲਾਗੇ ਖੜੋਤੇ ਨੂੰ ਫੇਰ ਗੈਬਰੀਆਲ ਦੇ ਸ਼ਬਦ ਯਾਦ ਆਣ ਲਗੇ –"ਦੇਖ ਲਵੀਂ ਤੇਰੀ ਵੀ ਕੋਈ ਚੀਜ਼ ਬੁਰੀ ਤਰ੍ਹਾਂ ਸੜੇਗੀ।"

"ਉਹ ਨਰਾਜ਼ ਹੋਇਆ ਹੋਇਆ ਹੈ", ਆਈਵਾਨ ਨੇ ਸੋਚਿਆ। "ਹਰ ਚੀਜ਼ ਸੁੱਕੀ ਹੋਈ ਹੈ, ਖੁਸ਼ਕ ਅਤੇ ਮੌਸਮ ਤੇਜ਼ ਹਵਾ ਵਾਲਾ ਹੈ, ਉਹ ਪਿਛਵਾੜੇ ਵਿਚ ਕਿਧਰੇ ਆਵੇਗਾ, ਕਿਸੇ ਚੀਜ਼ ਨੂੰ ਅੱਗ ਲਗਾ ਕੇ ਖਿਸਕ ਜਾਵੇਗਾ ਉਹ ਅੱਗ ਲਗਾ ਕਿ ਫੂਕ ਸੁੱਟੇਗਾ ਅਤੇ ਆਪ ਛੁੱਪ ਜਾਵੇਗਾ। ਬਦਮਾਸ਼ ......ਪਰ ਸੁਆਦ ਆ ਜਾਵੇ ਜੇਕਰ ਕੋਈ ਉਸਨੂੰ ਰੰਗੇ ਹਥੀਂ ਮੌਕੇ ਤੇ ਫੜ ਲਵੇ। ਫੇਰ ਨਹੀਂ ਬਚ ਸਕੇਗਾ ਉਹ।" ਇਹ ਵਿਚਾਰ ਇਤਨੀ ਸ਼ਿਦਤ ਨਾਲ ਉਸਦੇ ਮਨ ਵਿਚ ਉਤਰਿਆ ਕਿ ਉਹ ਅੰਦਰ ਵਲ ਨੂੰ ਨਹੀਂ ਗਿਆ ਸਗੋਂ ਗਲੀ ਵਿਚ ਮੋੜ ਵਾਲੇ ਪਾਸੇ ਨੂੰ ਮੁੜ ਗਿਆ।" ਮੈਂ ਇਮਾਰਤਾਂ ਦਾ ਬਸ ਗੇੜਾ ਹੀ ਲਗਾਵਾਂਗਾ, ਬਾਕੀ ਪਤੇ ਉਸ ਦੇ ਮਨ 'ਚ ਕੀ ਹੈ?" ਅਤੇ ਆਈਵਾਨ ਦਬੇ ਪੈਰੀਂ ਗੇਟ ਤੋਂ ਬਾਹਰ ਹੋ ਗਿਆ। ਜਿਉਂ ਹੀ ਉਹ ਮੋੜ ਤੇ ਪੁਜਾ ਉਸਨੇ ਵਾਗਲੇ ਦੇ ਆਲੇ ਦੁਆਲੇ ਝਾਤੀ ਮਾਰੀ ਤਾਂ ਉਸਨੂੰ ਸਾਹਮਣੇ ਵਾਲੇ ਕੋਨੇ ਤੇ ਕੁਝ ਹਰਕਤ ਜਹੀ ਮਹਿਸੂਸ ਹੋਈ, ਜਿਵੇਂ ਕੋਈ ਬਾਹਰ ਆ ਕੇ ਅਲੋਪ ਹੋ ਗਿਆ ਹੋਵੇ। ਆਈਵਾਨ ਰੁਕ ਕੇ ਚੁਪ-ਚਾਪ ਖੜ੍ਹ ਗਿਆ, ਸੁਣਦਾ ਅਤੇ ਦੇਖਦਾ ਰਿਹਾ। ਸਭ ਕੁਝ ਅਹਿੱਲ ਸੀ। ਪਹਿਲੇ ਪਹਿਲ ਤਾਂ ਘੁੱਪ ਹਨੇਰਾ ਮਹਿਸੂਸ ਹੋਇਆ ਪਰ ਜਦੋਂ ਅੱਖਾਂ ਆਦੀ ਹੋ ਗਈਆਂ ਤਾਂ ਉਸਨੂੰ ਦੁਰੇਡਾ ਮੋੜ ਦਿਖਾਈ ਦੇ ਰਿਹਾ ਸੀ, ਓਥੇ ਪਿਆ ਹੱਲ ਅਤੇ ਛੱਪਰ ਦਾ ਵਧਿਆ ਹੋਇਆ ਭਾਗ ਦਿਖਾਈ ਦੇ ਰਿਹਾ ਸੀ। ਕੁਝ ਸਮਾਂ ਉਸਨੇ ਨੀਝ ਲਾਕੇ ਦੇਖਿਆ ਪਰ ਕੋਈ ਵੀ ਦਿਖਾਈ ਨਾ ਦਿਤਾ।

"ਜਾਪਦਾ ਹੈ ਮੈਨੂੰ ਭੁਲੇਖਾ ਲਗਾ ਹੈ", ਆਈਵਾਨ ਨੇ ਸੋਚਿਆ, "ਪਰ ਤਾਂ ਵੀ ਮੈਂ ਚਕਰ ਲਗਾਵਾਂਗਾ", ਅਤੇ ਆਈਵਾਨ ਦਬੇ ਪੈਰੀ ਛੰਨ ਦੇ ਦੁਆਲੇ ਦੁਆਲੇ ਗਿਆ। ਇਉਂ ਹੀ ਉਹ ਦੂਰ ਦੇ ਕੋਣੇ ਵਲ ਪੁੱਜਾ ਤਾਂ ਇਕ ਪਲ ਲਈ ਇਕ ਚਮਕਾਰਾ ਜਿਹਾ ਹੋਇਆ, ਹਾਲ ਦੇ ਲਾਗੇ ਜਹੇ ਫੇਰ ਅਲੋਪ ਹੋ ਗਿਆ। ਆਈਵਾਨ ਨੂੰ ਇਕ ਧੱਕਾ ਜਿਹਾ ਵੱਜਾ ਅਤੇ ਉਹ ਰੁੱਕ ਗਿਆ। ਉਹ ਅਜੇ ਰੁਕਿਆ ਹੀ ਸੀ ਕਿ ਚਮਕਾਰ ਫੇਰ ਹੋਇਆ ਉਸੇ ਥਾਂ ਤੇ, ਅਤੇ ਇਕ ਟੋਪੀ ਵਾਲਾ ਬੰਦਾ ਉਸ ਨੂੰ ਸਾਫ ਦਿਖਾਈ ਪਿਆ, ਉਸ ਦੀ ਕੰਡ ਇਹਦੇ ਵਲ ਸੀ, ਉਹ ਆਪਣੇ ਹੱਥਾਂ 'ਚ ਫੜੇ ਫੂਸ ਨੂੰ ਅੱਗ ਲਗਾ ਰਿਹਾ ਸੀ। ਆਈਵਾਨ ਦਾ ਦਿਲ ਜ਼ੋਰ ਜ਼ੋਰ ਦੀ ਧੜਕ ਉਠਿਆ। ਉਹ ਪੋਲੇ ਪੋਲੇ ਪੈਰੀਂ ਲੰਬੇ ਲੰਬੇ ਡਿੰਘ ਭਰਦਾ ਅਗੇ ਵਧਿਆ। "ਆਹੋ, ਉਹ ਹੁਣ ਬਚ ਕੇ ਨਹੀਂ ਜਾ ਸਕੇਗਾ," ਆਈਵਾਨ ਨੇ ਸੋਚਿਆ। "ਮੈਂ ਉਸ ਨੂੰ ਰੰਗੇ ਹੱਥੀ ਫੜਾਂਗਾ।"

ਆਈਵਾਨ ਅਜੇ ਕੁਝ ਦੂਰ ਹੀ ਸੀ ਕਿ ਉਸਨੂੰ ਮੁੜ ਇਕ ਚਮਕਾਰਾ ਦਿਖਾਈ ਦਿਤਾ ਪਰ ਇਹ ਪਹਿਲਾਂ ਵਾਲੀ ਥਾਂ ਤੇ ਨਹੀਂ ਸੀ ਅਤੇ ਨਿੱਕਾ ਵੀ ਨਹੀਂ ਸੀ। ਛੱਪਰ ਦਾ ਵਾਧਰਾ ਜਲ ਉਠਿਆ, ਲਾਟਾਂ ਅਗੇ ਛੱਤ ਨੂੰ ਜਾ ਰਹੀਆਂ ਸਨ। ਲਾਗੇ, ਹੇਠਾਂ ਹੀ ਗੈਬਰੀਆਲ ਖੜੋਤਾ ਹੋਇਆ ਸੀ, ਜੋ ਕਿ ਸਾਫ ਦਿਖਾਈ ਦੇ ਰਿਹਾ ਸੀ।

ਜਿਵੇਂ ਸ਼ਿਕਰਾ ਚੰਡੋਲ ਤੇ ਝਪਟਦਾ ਹੈ ਆਈਵਾਨ ਝਪਟ ਕੇ ਲੰਗ ਗੈਬਰੀਆਲ ਨੂੰ ਪਿਆ। "ਹੁਣ ਫੜਾਂਗਾ ਬੱਚੂ ਤੂੰ, ਬਚਕੇ ਕਿਵੇਂ ਜਾਏਗਾ।" ਆਈਵਾਨ ਨੇ ਸੋਚਿਆ। ਪਰ ਗੈਬਰੀਆਲ ਨੇ ਸ਼ਾਇਦ ਉਸ ਦੀ ਕਦਮ-ਚਾਪ ਸੁਣ ਲਈ ਸੀ ਅਤੇ ਚੁਫੇਰੇ ਝਾਕ ਕੇ ਉਹਨੇ ਖਿਸਕਣ ਦੀ ਕੀਤੀ।

"ਖੜ੍ਹ ਜਾ ਓਏ", ਆਈਵਾਨ ਨੇ ਉਸਦੇ ਪਿਛੇ ਝਪਟਦਿਆਂ ਕਿਹਾ! ਜਿਉਂ ਹੀ ਉਹ ਗੈਬਰੀਆਲ ਨੂੰ ਦਬੋਚਣ ਲੱਗਾ ਤਾਂ ਉਸਨੇ ਜ਼ੋਰ ਦਾ ਇਕ ਧੱਕਾ ਦਿਤਾ ਪਰ ਗੈਬਰੀਆਲ ਦੇ ਹੱਥ ਉਸਦਾ ਚੋਗਾ ਆ ਗਿਆ। ਚੋਗਾ ਫਟ ਗਿਆ ਅਤੇ ਆਈਵਾਨ ਹੇਠਾਂ ਡਿਗ ਪਿਆ। ਉਹ ਝਟ ਪੈਰਾਂ ਤੇ ਖੜ੍ਹ ਗਿਆ ਅਤੇ ਰੌਲਾ ਪਾਣ ਡਹਿ ਪਿਆ 'ਫੜੋ ਫੜੋ ਚੋਰ, ਕਤਲ" ਅਤੇ ਨੱਸ ਪਿਆ। ਪਰ ਏਨੇ 'ਚ ਗੈਬਰੀਆਲ ਆਪਣੇ ਬੂਹੇ ਤੇ ਜਾ ਪੁੱਜਾ ਸੀ। ਆਈਵਾਨ ਨੇ ਓਥੇ ਉਸਨੂੰ ਜਾ ਫੜਨਾ ਸੀ ਕਿ ਕੋਈ ਪੱਥਰ ਵਰਗੀ ਠਿੱਗਰ ਚੀਜ਼ ਉਸਦੀ ਪੁੜਪੁੜੀ ਵਿਚ ਜ਼ੋਰ ਦੀ ਵੱਜੀ ਅਤੇ ਉਸਨੂੰ ਸੁੰਨ ਕਰ ਗਈ। ਗੈਬਰੀਆਲ ਸੀ ਇਹ ਜਿਸਨੇ ਬੂਹੇ ਲਾਗੇ ਪਿਆ ਇਕ ਮੋਟਾ ਸੋਟਾ ਪੂਰੇ ਤ੍ਰਾਨ ਨਾਲ ਆਈਵਾਨ ਦੇ ਮਾਰਿਆ ਸੀ। ਆਈਵਾਨ ਸੁੰਨ ਹੋ ਕੇ ਰਹਿ ਗਿਆ, ਉਸਦੀਆਂ ਅੱਖਾਂ ਸਾਹਮਣੇ ਭੰਬੂਤਾਰੇ ਚਮਕਣ ਲੱਗੇ, ਫੇਰ ਅੱਖਾਂ ਸਾਹਮਣੇ ਹਨੇਰ ਛਾ ਗਿਆ ਤੇ ਉਹ ਡਿਗ ਪਿਆ। ਜਦੋਂ ਉਸਨੂੰ ਹੋਸ਼ ਪਰਤੀ ਤਾਂ ਗੈਬਰੀਆਲ ਓਥੇ ਨਹੀਂ ਸੀ ਅਤੇ ਦਿਨ ਵਰਗਾ ਚਾਨਣ ਹੋ ਰਿਹਾ ਸੀ ਅਤੇ ਉਸਦੇ ਵਾੜੇ ਵਾਲੇ ਪਾਸੇ ਜਾਪਦਾ ਸੀ ਕਿ ਕੋਈ ਇੰਜਣ ਕੰਮ ਕਰ ਰਿਹਾ ਸੀ। ਆਈਵਾਨ ਨੇ ਮੁੜ ਕੇ ਦੇਖਿਆ ਤਾਂ ਉਸਦਾ ਸ਼ੈਡ ਜਲ ਚੁੱਕਾ ਸੀ ਅਤੇ ਨਾਲ ਦੇ ਛੱਪਰ ਨੂੰ ਵੀ ਅੱਗ ਲੱਗੀ ਹੋਈ ਸੀ ਅਤੇ ਧੂੰਆ ਆਦਿ ਉਸਦੇ ਘਰ ਵਲ ਨੂੰ ਜਾ ਰਿਹਾ ਸੀ।

"ਇਹ ਕੀ ਹੋ ਗਿਆ ਹੈ ਯਾਰੋ...?" ਆਈਵਾਨ ਨੇ ਦੁਖ ਭਰੀ ਆਵਾਜ਼ ਵਿਚ ਕਿਹਾ ਅਤੇ ਪੱਟਾਂ ਤੇ ਦੁਹੱਥੜ ਮਾਰੀ। ਉਹ ਵਾਰ ਵਾਰ ਕਹਿ ਰਿਹਾ ਸੀ "ਇਹ ਕੀ ਹੋ

ਗਿਆ ਯਾਰੋ ?" ਉਹ ਚੀਕਣਾ ਚਾਂਹਦਾ ਸੀ, ਸ਼ੋਰ ਕਰਨਾ, ਪਰ ਉਸਦੇ ਸਾਹ ਨੇ ਸਾਥ ਨਾ ਦਿੱਤਾ, ਉਸਦੀ ਆਵਾਜ਼ ਹੀ ਨਾ ਨਿਕਲ ਸਕੀ। ਉਹ ਦੌੜ ਜਾਣਾ ਚਾਂਹਦਾ ਸੀ ਪਰ ਉਸਦੀਆਂ ਟੰਗਾਂ ਕੰਬ ਤੇ ਲੜਖੜਾ ਰਹੀਆਂ ਸਨ। ਉਹ ਹੌਲੀ ਢੇਣੇ ਉਠਿਆ ਪਰ ਮੁੜ ਢੇਰੀ ਹੋ ਗਿਆ ਅਤੇ ਸਾਹੋ ਸਾਹ ਹੋ ਗਿਆ। ਉਹ ਸਾਹ ਠੀਕ ਹੋਣ ਤੀਕ ਅਡੋਲ ਖੜੋਤਾ ਰਿਹਾ ਫੇਰ ਤੁਰ ਪਿਆ। ਉਸਦੇ ਸਾਹਮਣੇ ਸਭ ਕੁਝ ਜਲ ਰਿਹਾ ਸੀ, ਲਾਟਾਂ ਨਿਕਲ ਰਹੀਆਂ ਸਨ ਅਤੇ ਵੇਹੜੇ ਵਿਚ ਵੀ ਨਹੀਂ ਸੀ ਜਾਇਆ ਜਾ ਸਕਦਾ। ਬਹੁਤ ਭੀੜ ਜੁੜੀ ਹੋਈ ਸੀ ਪਰ ਕੁਝ ਵੀ ਨਹੀਂ ਸੀ ਕੀਤਾ ਜਾ ਸਕਦਾ. ਗੁਆਂਢੀ ਆਪਣੀਆਂ ਚੀਜ਼ਾਂ ਘਰ ਤੋਂ ਬਾਹਰ ਕਢ ਰਹੇ ਸਨ ਅਤੇ ਪਸ਼ੂਆਂ ਨੂੰ ਬਾਹਰ ਹਿੱਕ ਰਹੇ ਸਨ। ਆਈਵਾਨ ਦੇ ਘਰ ਤੋਂ ਬਾਅਦ ਗੈਬਰੀਆਲ ਦੇ ਘਰ ਨੂੰ ਵੀ ਅੱਗ ਲੱਗ ਗਈ, ਫੇਰ, ਤੇਜ਼ ਹਵਾ ਹੋਣ ਕਰਕੇ, ਅੱਗ ਗਲੀ ਦੇ ਦੂਸਰੇ ਪਾਸੇ ਵੀ ਫੈਲ ਗਈ ਅਤੇ ਅੱਧਾ ਪਿੰਡ ਜਲ ਕੇ ਸੁਆਹ ਹੋ ਗਿਆ।

ਆਈਵਾਨ ਦੇ ਘਰ, ਬੜੀ ਮੁਸ਼ਕਿਲ ਨਾਲ ਉਸਦੇ ਪਿਤਾ ਨੂੰ ਬਚਾਇਆ ਗਿਆ ਅਤੇ ਪਰਿਵਾਰ ਬੱਸ ਕੇਵਲ ਪਹਿਨੇ ਹੋਏ ਵਸਤਰਾਂ ਨਾਲ ਹੀ ਬਾਹਰ ਆ ਸਕਿਆ, ਸਭ ਕੁਝ, ਕੇਵਲ ਬਾਹਰ ਚਰਨ ਲਈ ਗਏ ਘੋੜਿਆਂ ਤੋਂ ਸਿਵਾ, ਮੁੱਕ ਚੁੱਕਾ ਸੀ, ਸਾਰੇ ਪਸ਼ੂ, ਕੁਕੜੀਆਂ, ਗੱਡੇ, ਹਲ ਅਤੇ ਸੁਹਾਗੇ, ਇਸਤ੍ਰੀਆਂ ਦੇ ਸੰਦੂਕ ਪੇਟੀਆਂ ਸਮੇਤ ਵਸਤਰਾਂ ਦੇ ਅਤੇ ਭੜੋਲਿਆਂ ਵਿਚਲੇ ਦਾਣੇ ਆਦਿ ਸਭ ਜੱਲ ਚੁੱਕੇ ਸਨ।

ਗੈਬਰੀਆਲ ਦੇ ਘਰ ਡੰਗਰ ਬਾਹਰ ਕਢ ਲਏ ਗਏ ਸਨ ਅਤੇ ਕੁਝ ਚੀਜ਼ਾਂ ਵੀ ਬਚਾ ਲਈਆਂ ਗਈਆਂ ਸਨ।

ਅੱਗ ਰਾਤ ਭਰ ਲੱਗੀ ਰਹੀ। ਆਈਵਾਨ ਆਪਣੇ ਪਤ੍ਰ ਵਾੜੇ ਅੱਗੇ ਖੜੋਤਾ ਵਾਰ ਵਾਰ ਕਹਿੰਦਾ ਰਿਹਾ "ਕੀ ਹੋ ਗਿਆ...ਯਾਰੋ ?...ਪਰ ਜਦੋਂ ਛੱਤ ਡਿੱਗੀ ਤਾਂ ਆਈਵਾਨ ਜਲ ਰਹੇ ਅੰਦਰ ਗਿਆ ਤੇ ਇਕ ਝੁਲਸੇ ਜਲੇ ਸ਼ਤੀਰ ਨੂੰ ਧੂਣ ਦੀ ਕੋਸ਼ਿਸ਼ ਕਰਨ ਲੱਗਾ। ਇਸਤਰੀਆਂ ਨੇ ਉਸਨੂੰ ਦੇਖ ਕੇ ਵਾਜ਼ਾਂ ਮਾਰੀਆਂ ਪਰ ਉਸਨੇ ਸ਼ਤੀਰ ਕਢ ਲਿਆ ਅਤੇ ਇਕ ਹੋਰ ਕਢਣ ਦੇ ਲਈ ਅੰਦਰ ਜਾ ਰਿਹਾ ਸੀ ਕਿ ਪੈਰ ਥਿੜਕ ਗਿਆ ਤੇ ਉਹ ਅੱਗ ਦੀਆਂ ਲਾਟਾਂ ਵਿਚ ਜਾ ਡਿਗਾ। ਤਦ ਉਸਦੇ ਪੁੱਤਰ ਨੇ ਆ ਕੇ ਉਸਨੂੰ ਬਾਹਰ ਲਿਆਂਦਾ। ਆਈਵਾਨ ਦੇ ਕੇਸ ਅਤੇ ਦਾੜ੍ਹੀ ਝੁਲਸੇ ਗਏ, ਕੱਪੜੇ ਜਲ ਗਏ ਹੱਥ ਲੂਹੇ ਗਏ, ਪਰ ਉਸਨੂੰ ਕੁਝ ਮਹਿਸੂਸ ਨਾ ਹੋਇਆ। "ਉਸਦੇ ਦੁੱਖ ਨੇ ਉਸਨੂੰ ਸੁੰਨ ਕਰ ਛਡਿਆ ਹੈ", ਲੋਕ ਕਹਿੰਦੇ ਸਨ। ਅੱਗ ਦਾ ਜ਼ੋਰ ਹੁਣ ਆਪਣੇ ਆਪ ਮੁਕ ਰਿਹਾ ਸੀ, ਪਰ ਆਈਵਾਨ ਅਜੇ ਵੀ ਖੜੋਤਾ ਕਹਿ ਰਿਹਾ ਸੀ, "ਯਾਰੋ...ਇਹ ਕੀ ਹੋ ਗਿਆ ਹੈ ?"...

ਸਵੇਰੇ ਪਿੰਡ ਦੇ ਮੁਖੀ ਦਾ ਪੁੱਤਰ ਆਈਵਾਨ ਨੂੰ ਲੈਣ ਲਈ ਆਇਆ। "ਬਾਪੂ ਆਈਵਾਨ, ਤੇਰਾ ਪਿਤਾ ਆਖ਼ਰੀ ਸਾਹਾਂ ਤੇ ਹੈ, ਉਹਨੇ ਤੈਨੂੰ ਆਖ਼ਰੀ ਵਾਰ ਦੇਖਣ ਲਈ ਮੈਨੂੰ ਭੇਜਿਆ ਹੈ।"

ਆਈਵਾਨ ਨੂੰ ਆਪਣਾ ਪਿਤਾ ਤਾਂ ਵਿਸਰ ਹੀ ਗਿਆ ਸੀ, ਉਸਨੂੰ ਸਮਝ ਨਹੀਂ ਸੀ ਆ ਰਹੀ ਕਿ ਉਸਨੂੰ ਇਹ ਕੀ ਕਿਹਾ ਜਾ ਰਿਹਾ ਹੈ।

"ਕੇਹੜਾ ਪਿਤਾ ?" ਉਸਨੇ ਪੁਛਿਆ, "ਉਸਨੇ ਕਿਸ ਨੂੰ ਬੁਲਾਇਆ ਹੈ ?"

"ਉਹਨੇ ਤੈਨੂੰ ਬੁਲਾਇਆ ਹੈ, ਜਾਂਦੀ ਵਾਰ ਗੱਲ ਕਰਨ ਦੇ ਲਈ, ਉਹ ਸਾਡੇ ਘਰ ਆਖ਼ਰੀ ਸਾਹਾਂ ਤੇ ਹੈ। ਬਾਪੂ ਆਈਵਾਨ ਆਓ ਮੇਰੇ ਨਾਲ" ਮੁਖੀ ਦੇ ਪੁੱਤਰ ਨੇ ਕਿਹਾ। ਉਹਨੇ ਇਹ ਕਹਿ ਕੇ ਆਈਵਾਨ ਨੂੰ ਬਾਹੋਂ ਫੜ ਲਿਆ ਅਤੇ ਆਈਵਾਨ ਮੁੰਡੇ ਦੇ ਪਿਛੇ ਚੱਲ ਪਿਆ।

ਜਦੋਂ ਬਜ਼ੁਰਗ ਨੂੰ ਝੁਗੀ 'ਚੋਂ ਬਾਹਰ ਕਢਿਆ ਜਾ ਰਿਹਾ ਸੀ ਤਾਂ ਕੁਝ ਜਲ ਰਿਹਾ ਬੂੱਥੇ ਤੇ ਆ ਡਿੱਗਾ ਸੀ ਅਤੇ ਉਸਨੂੰ ਲੂਹ ਦਿਤਾ ਸੀ ਤੇ ਉਸਨੂੰ ਪਿੰਡ ਦੇ ਦੂਰ ਵਾਲੇ ਪਾਸੇ ਮੁਖੀ ਦੇ ਘਰ ਲੈਜਾਇਆ ਗਿਆ ਸੀ, ਜਿਥੇ ਅੱਗ ਨਹੀਂ ਸੀ ਪੁੱਜੀ।

ਆਈਵਾਨ ਆਪਣੇ ਪਿਤਾ ਦੇ ਪਾਸ ਆਇਆ, ਉਥੇ ਉਸਦੇ ਪਾਸ ਮੁਖੀ ਦੀ ਪਤਨੀ ਅਤੇ ਕੁਝ ਬੱਚੇ ਹੀ ਸਨ। ਹੋਰ ਸਾਰੇ ਅਜੇ ਅੱਗ ਨਾਲ ਹੀ ਸਿਝ ਰਹੇ ਸਨ। ਬਜ਼ੁਰਗ ਮੋਮਬੱਤੀ ਫੜੀ ਇਕ ਬੈਂਚ ਤੇ ਪਿਆ ਹੋਇਆ ਸੀ (ਮੋਮਬੱਤੀ ਦੀ ਵਰਤੋਂ ਰੂਸੀ ਗਿਰਜਿਆਂ ਵਿਚ ਬਹੁਤ ਕੀਤੀ ਜਾਂਦੀ ਹੈ ਅਤੇ ਮਰ ਰਹੇ ਬੰਦੇ ਦੇ ਹੱਥ ਵਿਚ ਫੜਾਣ ਦਾ ਰਿਵਾਜ ਸੀ। ਜਿਵੇਂ ਸਾਡੇ ਏਥੇ ਮਰ ਰਹੇ ਬੰਦੇ ਨੂੰ ਮੰਜੇ ਤੋਂ ਭੁੰਜੇ ਲਾਹ ਦੇਣ ਅਤੇ ਗੀਤਾ ਦੇ ਸ਼ਲੋਕ ਪੜ੍ਹਣ ਦਾ ਰਿਵਾਜ ਹੈ—ਉਲਥਾਕਾਰ) ਉਸਦੀਆਂ ਅੱਖਾਂ ਬੂਹੇ ਵੱਲ ਹੀ ਟਿਕੀਆਂ ਹੋਈਆਂ ਸਨ। ਜਦੋਂ ਉਸਦਾ ਪੁੱਤਰ ਅੰਦਰ ਵੜਿਆ ਤਾਂ ਉਸਨੇ ਥੋੜ੍ਹੀ ਜਹੀ ਹਰਕਤ ਕੀਤੀ। ਮਾਈ ਨੇ ਉਸਦੇ ਲਾਗੇ ਹੋ ਕੇ ਦਸਿਆ ਕਿ ਉਸਦਾ ਪੁੱਤਰ ਆ ਗਿਆ ਹੈ। ਉਸਨੇ ਨੇੜੇ ਕਰਨ ਲਈ ਕਿਹਾ। ਆਈਵਾਨ ਲਾਗੇ ਢੁਕ ਗਿਆ।

"ਮੈਂ ਤੈਨੂੰ ਕੀ ਕਿਹਾ ਸੀ ਆਈਵਾਨ ?" ਬਜ਼ੁਰਗ ਕਹਿਣ ਲੱਗਾ। ਪਿੰਡ ਨੂੰ ਕਿਸ ਨੇ ਫੂਕਿਆ ਹੈ ?" "ਉਸੇ ਨੇ ਬਾਪੂ।" ਆਈਵਾਨ ਨੇ ਉਤਰ ਦਿਤਾ। "ਮੈਂ ਉਸਨੂੰ ਮੌਕੇ ਤੇ ਫੜਿਆ ਹੈ।"

"ਆਈਵਾਨ," ਬਜ਼ੁਰਗ ਨੇ ਕਿਹਾ, "ਮੈਂ ਤਾਂ ਚੜ੍ਹਾਈ ਕਰ ਰਿਹਾ ਹਾਂ ਅਤੇ ਤੂੰ ਵੀ ਆਪਣੀ ਵਾਰੀ ਤੇ

ਵਡ਼ਾਈ ਕਰਨੀ ਹੀ ਹੈ। ਪਾਪ ਕਿਸਦਾ ਹੈ ?"

ਆਈਵਾਨ ਨੇ ਚੁਪ ਰਹਿੰਦੇ ਆਪਣੇ ਪਿਤਾ ਵਲ ਵੇਖਿਆ, ਉਸ ਤੋਂ ਇਕ ਵੀ ਸ਼ਬਦ ਨਾ ਬੋਲਿਆ ਗਿਆ।

"ਹੁਣ, ਪਰਮਾਤਮਾ ਨੂੰ ਹਾਜ਼ਰ ਨਾਜ਼ਰ ਮੰਨਕੇ ਕਹਿ, ਕਸੂਰ ਕਿਸ ਦਾ ਹੈ ? ਮੈਂ ਕੀ ਕਿਹਾ ਸੀ ਤੈਨੂੰ ?" ਇਹ ਸੁਣ ਕੇ ਆਈਵਾਨ ਦੀ ਸੁਰਤ ਪਰਤੀ ਅਤੇ ਸਾਰਾ ਮਾਮਲਾ ਉਸਦੀ ਸਮਝ ਵਿਚ ਆਇਆ। ਉਸਨੇ ਗੱਚ ਭਰਕੇ ਕਿਹਾ, "ਮੇਰਾ ਹੈ ਬਾਪੂ।" ਅਤੇ ਉਹ ਪਿਤਾ ਦੇ ਸਾਹਮਣੇ ਗੋਡਿਆਂ ਭਾਰ ਹੋ ਗਿਆ ਤੇ ਕਹਿਣ ਲੱਗਾ, "ਮੇਰੀ ਭੁੱਲ ਬਖਸ਼ ਦੇ ਬਾਪੂ ਮੈਂ ਤੇਰਾ ਅਤੇ ਰੱਬ ਦਾ ਗੁਨਾਹਗਾਰ ਹਾਂ।"

ਬਜ਼ੁਰਗ ਨੇ ਆਪਣੇ ਹੱਥ ਹਿਲਾਏ, ਮੋਮਬੱਤੀ ਨੂੰ ਸੱਜੇ ਹੱਥ ਤੋਂ ਖੱਬੇ ਵਿਚ ਕੀਤਾ ਅਤੇ ਆਪਣੇ ਸਰੀਰ ਤੇ ਕਰਾਸ ਬਨਾਣ ਲਈ ਹੱਥ ਨੂੰ ਮੱਥੇ ਤੀਕ ਚੁਕਣ ਦੀ ਕੋਸ਼ਿਸ਼ ਕੀਤੀ, ਪਰ ਇੰਝ ਕਰ ਨਾ ਸਕਿਆ।

"ਰੱਬ ਬੇਅੰਤ ਹੈ, ਪਰਮਾਤਮ ਬੇਅੰਤ ਹੈ।" ਉਸਨੇ ਕਿਹਾ ਅਤੇ ਉਸਨੇ ਫਿਰ ਆਪਣੀਆਂ ਅੱਖਾਂ ਪੁੱਤਰ ਵੱਲ ਨੂੰ ਕੀਤੀਆਂ।

"ਆਈਵਾਨ ਮਖਿਆ ਆਈਵਾਨ।"

"ਕੀ ਹੈ ਬਾਪੂ ?"

"ਹੁਣ ਤੂੰ ਕੀ ਕਰੇਂਗਾ ?"

ਆਈਵਾਨ ਰੋ ਰਿਹਾ ਸੀ। "ਮੈਨੂੰ ਸੁਝ ਨਹੀਂ ਰਿਹਾ ਕੁਝ ਬਾਪੂ ਕਿ ਅਸੀਂ ਹੁਣ ਕਿਵੇਂ ਰਹਾਂਗੇ।" ਉਸਨੇ ਕਿਹਾ।

ਬਜ਼ੁਰਗ ਨੇ ਅੱਖਾਂ ਮੀਚ ਲਈਆਂ, ਬੁਲ੍ਹ ਫਰਕਾਏ ਜਿਵੇਂ ਸ਼ਕਤੀ ਇਕੱਠੀ ਕਰ ਰਿਹਾ ਹੋਵੇ, ਮੁੜ ਆਪਣੀਆਂ ਅੱਖਾਂ ਖੋਲ੍ਹਦਿਆਂ ਹੋਇਆਂ ਕਿਹਾ। "ਸਭ ਸਾਂਭ ਲਵੇਂਗਾ ਤੂੰ। ਜੇਕਰ ਰੱਬ ਦੀ ਰਜ਼ਾ ਵਿਚ ਰਹੇਂਗਾ ਤਾਂ ਤੂੰ ਸਭ ਕੁਝ ਸੰਭਾਲ ਲਵੇਂਗਾ।" ਉਹ ਰੁਕਿਆ, ਫੇਰ ਮੁਸਕਰਾਇਆ ਅਤੇ ਕਿਹਾ, "ਦੇਖ, ਆਈਵਾਨ ? ਕਿਸੇ ਨੂੰ ਵੀ ਦੱਸੀਂ ਨਾ ਕਿ ਅੱਗ ਕਿਸ ਨੇ ਲਗਾਈ ਸੀ। ਦੂਸਰੇ ਦਾ ਪਾਪ ਛੁਪਾ, ਪਰਮਾਤਮਾ ਤੇਰੇ ਦੋ ਪਾਪ ਮੁਆਫ ਕਰੇਗਾ।" ਅਤੇ ਬਜ਼ੁਰਗ ਨੇ ਮੋਮਬੱਤੀ ਨੂੰ ਦੋਹਾਂ ਹੱਥਾਂ 'ਚ ਫੜ ਲਿਆ, ਲੰਬਾ ਸਾਹ ਭਰਿਆ ਅਤੇ ਪੂਰਾ ਹੋ ਗਿਆ।

ਆਈਵਾਨ ਨੇ ਗੈਬਰੀਆਲ ਦੇ ਵਿਰੁਧ ਕੁਝ ਵੀ ਨਹੀਂ ਕਿਹਾ, ਅਤੇ ਕਿਸੇ ਨੂੰ ਵੀ ਪਤਾ ਨਾ ਲੱਗਾ ਕਿ ਅੱਗ ਕਿਵੇਂ ਲੱਗੀ ਸੀ।

ਅਤੇ ਗੈਬਰੀਆਲ ਦੇ ਵਿਰੁਧ ਆਈਵਾਨ ਦੀ ਨਾਰਾਜ਼ਗੀ ਤੇ ਗੁੱਸਾ ਗਿਲਾ ਮੁੱਕ ਗਿਆ, ਓਧਰ ਗੈਬਰੀਆਲ ਹੈਰਾਨ ਸੀ ਕਿ ਆਈਵਾਨ ਨੇ ਕਿਤੇ ਪਾਸ ਗੱਲ ਨਹੀਂ ਸੀ ਕੀਤੀ। ਪਹਿਲਾਂ ਪਹਿਲਾਂ ਤਾਂ ਗੈਬਰੀਆਲ ਡਰਦਾ ਜਿਹਾ ਰਿਹਾ ਪਰ ਫੇਰ ਉਸਨੇ ਵੀ ਅਣਗੌਲ਼ੀ ਗੱਲ ਕਰ ਦਿੱਤੀ। ਬੰਦਿਆਂ ਨੇ ਲੜਨਾ ਛੱਡ ਦਿੱਤਾ ਅਤੇ ਨਾਲ ਹੀ ਪਰਿਵਾਰਾਂ ਨੇ ਵੀ ਛੱਡ ਦਿਤਾ। ਘਰਾਂ ਦੀ ਮੁੜ ਉਸਾਰੀ ਸਮੇਂ ਦੋਵੇਂ ਹੀ ਪਰਿਵਾਰ ਇਕ ਹੀ ਘਰ ਵਿਚ ਰਹਿੰਦੇ ਰਹੇ, ਜਦੋਂ ਪਿੰਡ ਦੀ ਮੁੜ ਉਸਾਰੀ ਹੋ ਰਹੀ ਸੀ ਓਦੋਂ ਉਹ ਦੂਰ ਦੂਰ ਹੋ ਸਕਦੇ ਸੀ ਪਰ ਦੋਹਾਂ ਨੇ ਇਕ ਦੂਜੇ ਦੇ ਗੁਆਂਢ ਵਿਚ ਉਸਾਰੇ ਅਤੇ ਗੁਆਂਢੀ ਬਣੇ ਰਹੇ।

ਉਹ ਚੰਗੇ ਗੁਆਂਢੀਆਂ ਵਾਂਗ ਹੀ ਰਹੇ। ਆਈਵਾਨ ਸ਼ਖਰਬਾਕੋਵ ਨੇ ਰੱਬ ਦੀ ਰਜ਼ਾ ਮੰਨਣ ਵਾਲੀ ਆਪਣੇ ਬਾਪ ਦੀ ਗੱਲ ਨੂੰ ਯਾਦ ਰਖਿਆ ਤੇ ਅੱਗ ਨੂੰ ਪਹਿਲੀ ਚਿੰਗਾਰੀ ਤੇ ਹੀ ਬੁਝਾ ਦਿੰਦਾ ਰਿਹਾ ਤੇ ਜੇਕਰ ਕੋਈ ਉਸ ਨਾਲ ਕੋਈ ਬੁਰਾਈ ਕਰਦਾ ਤਾਂ ਉਹ ਬਦਲਾ ਲੈਣ ਦੀ ਕੋਸ਼ਿਸ਼ ਨਾ ਕਰਦਾ ਸਗੋਂ ਸਾਰੇ ਮਾਮਲੇ ਨੂੰ ਮੁੜ ਤੋਂ ਸੁਲਝਾ ਲੈਂਦਾ ਅਤੇ ਜੇਕਰ ਕੋਈ ਉਸ ਨਾਲ ਦੁਰ-ਵਚਨ ਬੋਲਦਾ ਤਾਂ ਬਜਾਏ ਇਸਦੇ ਕਿ ਉਹ ਉਸ ਨਾਲੋਂ ਵੀ ਭੈੜੇ ਸ਼ਬਦ ਮੋੜੇ ਵਿਚ ਵਰਤੇ ਉਹ ਦੂਜੇ ਨੂੰ ਸਿਖਾਣ ਦੀ ਕੋਸ਼ਿਸ਼ ਕਰਦਾ ਕਿ ਦੁਰ-ਵਚਨ ਨਾ ਬੋਲੋ ਅਤੇ ਇਹੋ ਸਿਖਿਆ ਉਹ ਆਪਣੇ ਪਰਿਵਾਰ ਦੀਆਂ ਤ੍ਰੀਮਤਾਂ ਤੇ ਬੱਚਿਆਂ ਨੂੰ ਦੇਂਦਾ ਸੀ। ਇੰਝ ਆਈਵਾਨ ਸ਼ਖਰਬਾਕੋਵ ਫੇਰ ਆਪਣੇ ਪੈਰਾਂ ਤੇ ਖੜਾ ਗਿਆ ਅਤੇ ਪਹਿਲਾਂ ਨਾਲੋਂ ਕਿਤੇ ਵਧੀਆ ਜੀਵਨ ਬਤੀਤ ਕਰਨ ਲੱਗਾ।

ਪੰਜਾਬੀ—**ਸੁਰਜੀਤ ਖੁਰਸ਼ੀਦੀ**

ਇਕ ਵਖਰੀ ਕਿਸਮ ਦੀ ਜੀਵਨੀ

# ਰੰਗ ਲਾਤੀ ਹੈ ਹਿਨਾ

ਇਕ ਪੁਸਤਕ ਜਿਹੜੀ ਆਪਣੀ ਹੀ ਕਿਸਮ ਦੀ ਹੈ ਉਸ ਬਾਰੇ ਮੈਂ ਬਹੁਤ ਪਹਿਲਾਂ ਲਿਖਣਾ ਚਾਹੁੰਦਾ ਸਾਂ ਪਰ ਲਿਖ ਨਹੀਂ ਸਕਿਆ। ਜੇ ਮੈਂ ਏਨਾਂ ਕੁ ਹੀ ਲਿਖ ਦਿਆਂ ਕਿ ਇਹ ਪੁਸਤਕ ਆਪਣੀ ਰੋਚਕਤਾ ਕਾਰਨ ਹੀ ਹਥੋਂ ਹਥੀਂ ਮੇਥੋਂ ਦੂਰ ਰਹੀ ਹੈ ਇਸ ਕਾਰਣ ਵੀ ਲਿਖ ਨਹੀਂ ਸਕਿਆ ਤਾਂ ਇਹ ਵੀ ਆਪਣੇ ਆਪ ਵਿਚ ਇਕ ਦਸਣ ਯੋਗ ਗਲ ਹੈ। ਇਹ ਪੰਜਾਬੀ ਦੀ ਪੁਸਤਕ ਇਕ ਜੀਵਨੀ ਹੈ ਪਰ ਆਮ ਜੀਵਨੀਆਂ ਤੋਂ ਵਖਰੀ। ਇਹ ਕਿਸੇ ਰਾਜਸੀ ਧਾਰਮਕ ਜਾਂ ਸਾਹਿਤਕ ਹਸਤੀ ਦੀ ਜੀਵਨੀ ਨਹੀਂ ਸਗੋਂ ਇਕ ਮਿਹਨਤੀ ਕਾਰੀਗਰ ਸ਼ਿਲਪਕਾਰ ਦੀ ਜੀਵਨੀ ਹੈ ਜੋ ਆਪਣੀ ਮਿਹਨਤ ਨਾਲ ਸਿਖਰ ਦੀਆਂ ਮੰਜ਼ਲਾਂ ਤੇ ਪਹੁਚਿਆਂ ਹੈ। "ਰੰਗ ਲਾਤੀ ਹੈ ਹਿਨਾ" ਇਸ ਪੁਸਤਕ ਦਾ ਨਾਮ ਹੈ। ਹਿਨਾ ਕਹਿੰਦੇ ਹਨ ਮਹਿੰਦੀ ਨੂੰ। ਪੂਰਾ ਸ਼ਿਅਰ ਹੈ "ਰੰਗ ਲਾਤੀ ਹੈ ਹਿਨਾ ਪੱਥਰ ਪੇ ਘਿਸ ਜਾਣੇ ਕੇ ਬਾਅਦ" ਸੋ ਇਸ ਪੁਸਤਕ ਦਾ ਨਾਇਕ ਵੀ ਐਸਾ ਹੀ ਹੋਵੇਗਾ ਜੋ ਮਹਿੰਦੀ ਵਾਂਗ ਪਿਸ ਜਾਣ ਬਾਅਦ ਆਪਣੇ ਆਪ ਅਤੇ ਆਪ ਦੀ ਛੋਹ ਦੇਣ ਵਾਲਿਆਂ ਦੇ ਹਥ ਤੇ ਰੰਗ ਲਿਆ ਦਿਆ।

ਪੁਸਤਕ ਦਾ ਲੇਖਕ ਹੈ ਸਾਡਾ ਜਾਣਿਆ ਪਹਿਚਾਣਿਆਂ ਸਾਹਿਤਕਾਰ ਸਵਰਗੀ ਡਾ. ਗੁਰਦਿਆਲ ਸਿੰਘ ਫੁੱਲ ਅਤੇ ਨਾਇਕ ਹੈ ਸ. ਮਹਿੰਦਰ ਸਿੰਘ ਭੋਗਲ। ਡਾ. ਆਤਮ ਹਮਰਾਹੀ ਅਨੁਸਾਰ ਇਹ ਜੀਵਨੀ ਨੇੜਿਓਂ ਤੱਕੇ, ਆਪਣੀ ਘਾਲ ਰਾਹੀਂ ਉਭਰਦੇ ਵਿਅਕਤੀ ਦੀ ਜੀਵਨ ਗਾਥਾ ਹੈ"। "ਅਜਿਹੀ ਜੀਵਨੀ ਇੱਕ ਸਾਧਾਰਣ ਮਨੁੱਖ ਦੇ ਸਿਰੜ ਅਤੇ ਉਦਮ ਦੀ ਕਹਾਣੀ ਹੁੰਦੀ ਹੈ, ਜੀਵਨ ਦੇ ਕੋੜੇ ਅਤੇ ਕਠੋਰ ਸੱਚ ਨਾਲ ਓਤ ਪੋਤ"………

ਸ: ਮਹਿੰਦਰ ਸਿੰਘ ਭੋਗਲ ਦੇਸ਼ ਦੀ ਇੰਡਸਟਰੀ ਨੂੰ ਉਚਾ ਚੁਕਣ ਵਾਲਿਆਂ ਚੋਂ ਅਹਿਮ ਨਾਮ ਹੈ। ਲੁਧਿਆਣੇ ਦੇ ਲੋਹੇ ਦੀ ਇੰਡਸਟਰੀ ਉਹਦੇ ਨਾਲ ਹਾਣ ਪਰਵਾਨ ਚੜੀ ਹੈ ਅਤੇ ਅਜ ਸ. ਮਹਿੰਦਰ ਸਿੰਘ ਦੀ ਫਰਮ "ਭੋਗਲ ਸਨਜ਼" ਅਣਗਿਣਤ ਦੇਸੀ ਅਤੇ ਵਿਦੇਸ਼ੀ ਸਨਮਾਨਾਂ, ਐਵਾਰਡਾਂ, ਸਰਟੀਫੀਕੇਟਾਂ ਨਾਲ ਲੱਦੀ ਪਈ ਹੈ। ਸ: ਮਹਿੰਦਰ ਸਿੰਘ ਕੋਲ ਸ੍ਰੇਸ਼ਟ ਸੰਸਥਾਵਾਂ ਦੀਆਂ ਜਿਨੀਆਂ ਮੈਂਬਰੀਆਂ, ਅਹੁਦੇ-ਦਾਰੀਆਂ ਹਨ ਉਹ ਗਿਣੀਆਂ ਨਹੀਂ ਜਾਂਦੀਆਂ।

ਪਰ ਇਸ ਸਥਾਨ ਤੇ ਪੁਜਣ ਲਈ ਜੋ ਸੰਘਰਸ਼ ਕਰਨਾ ਪਿਆ, ਜੋ ਕੁਰਬਾਨੀਆਂ ਕੀਤੀਆਂ, ਜੋ ਪੀੜਾਂ ਸਹੀਆਂ ਜਿਹੜੇ ਤਨਾਵਾਂ ਅਤੇ ਦੁਸ਼ਵਾਰੀਆਂ ਚੋਂ ਲੰਘਣਾ ਪਿਆ ਉਸ ਦੀ ਗਾਥਾ ਹੰਝੂਆਂ ਭਰੀ ਵੀ ਹੈ ਉਤਸਾਹ ਜਨਕ ਵੀ ਅਤੇ ਪ੍ਰੇਰਨਾ ਮਈ ਵੀ। ਗਲ ਕੇਵਲ ਇਹ ਨਹੀਂ ਕਿ ਡਾ: ਫੁੱਲ ਨਾਇਕ ਦਾ ਰਿਸ਼ਤੇਦਾਰ ਸੀ ਇਸ ਕਰਕੇ ਇਹ ਪੁਸਤਕ ਵਜੂਦ ਵਿਚ ਆਈ ਸਗੋਂ ਲੇਖਕ ਨੇ ਨਾਇਕ ਨੂੰ ਬਹੁਤ ਬਾਰੀਕ ਨੀਝ ਨਾਲ ਵੇਖਿਆ ਪਰਖਿਆ ਅਤੇ ਤੋਲਿਆ ਹੈ ਅਤੇ ਫਲ ਸਰੂਪ ਇਕ ਬਹੁਤ ਰੋਚਕ ਸੁਆਦਲੀ ਪੜਣ ਯੋਗ ਅਤੇ ਪ੍ਰੇਰਨਾ ਲੈਣ ਵਾਲੀ ਪੁਸਤਕ ਹੋਂਦ ਵਿਚ ਆਈ ਹੈ।

ਸ: ਮਹਿੰਦਰ ਸਿੰਘ ਦੇ ਪਰਿਵਾਰਕ ਵੇਰਵਾ, ਬਚਪਨ, ਉਸਦੀ ਸ਼ਿਲਪੀ ਪ੍ਰਤਿਭਾ ਦਾ ਨਿਰੂਪਣ ਅਤੇ ਵਿਕਾਸ ਵਖ ਵਖ ਥਾਵਾਂ ਤੇ ਨੌਕਰੀਆਂ ਅਪਣੇ ਕੰਮ ਦੀ ਸਥਾਪਤੀ ਅਤੇ ਉਸਦਾ ਵਿਕਾਸ ਨਵੀਆਂ ਮਸ਼ੀਨਾ ਦੀਆਂ ਕਾਢਾਂ ਸਮਕਾਲੀ ਓਦਯੋਗ-ਪਤੀਆਂ ਨਾਲ ਮੁਕਾਬਲੇ ਦੇਸ਼ ਵਿਦੇਸ਼ ਦੇ ਦੌਰੇ ਅਤੇ ਅੰਤ ਨੂੰ ਇਕ ਅੰਤਰਾਸ਼ਟਰੀ ਪ੍ਰਸਿਧੀ ਵਾਲੇ ਵਿਅਕਤੀ ਵਲੋਂ ਸਥਾਪਤ ਹੋਣਾ ਸਭ ਲੜੀ ਦਰ ਲੜੀ ਫਿਲਮ ਵਾਂਗ ਜ਼ਿਹਨ ਵਿਚ ਆਉਂਦੇ ਹਨ।

ਇਹ ਪੰਜਾਬੀ ਸਾਹਿਤ ਦੇ ਪਸਾਰ ਵਿਚ ਇਕ ਫਖਰ ਯੋਗ ਵਾਧਾ ਹੈ। ਬਹੁਤ ਸੁੰਦਰ ਟਾਈਟਲ ਅਨੇਕਾਂ ਤਸਵੀਰਾਂ ਨਾਲ ਸੁਸਜਿਤ ਪੜਣ ਲਈ ਉਪਯੋਗੀ ਟਾਈਪ ਨਾਲ ਛਪੀ ਪੁਸਤਕ ਸਾਧਾਰਣ ਪਾਠਕ ਨੂੰ ਵੀ ਕੀਲ ਲੈਂਦੀ ਹੈ। ਇਹ ਪੁਸਤਕ ਭਾਰਤ ਦੇ ਉਪ ਰਾਸ਼ਟਰਪਤੀ ਡਾ. ਸ਼ੰਕਰ ਦਿਆਲ ਦਿਆਲ ਸ਼ਰਮਾ ਹਥੀਂ ੭ ਦਸੰਬਰ ੧੯੯੦ ਨੂੰ ਪ੍ਰਕਾਸ਼ਮਾਨ ਹੋਈ ਅਤੇ ਵਿਸ਼ਵਕਰਮਾ ਫਾਊਂਡੇਸ਼ਨ (ਇੰਟਰਨੈਸ਼ਨਲ) ਟਰੱਸਟ ੭੫-R, ਇੰਡਸਟਰੀਅਲ ਏਰੀਆ-ਬੀ, ਲੁਧਿਆਣਾ ੩ ਦੁਆਰਾ ਪ੍ਰਕਾਸ਼ਤ ਤੀਸਰੀ ਫਖਰਯੋਗ ਪੁਸਤਕ ਹੈ।

—ਜਗਦੀਸ਼ ਸਿੰਘ

---

'ਸੂਰਜ ਦਾ ਜਨਮ' ਅਤੇ 'ਮੈਂ ਦੱਸਾਂਗਾ'

ਤੋਂ ਬਾਅਦ ਸੀ. ਮਾਰਕੰਡਾ ਦਾ ਨਵਾਂ ਕਾਵਿ-ਸੰਗ੍ਰਹਿ

# ਇੰਝ ਵੀ ਹੋਣਾ ਸੀ

ਇਸ ਸੰਗ੍ਰਹਿ ਦੀਆਂ ਕਵਿਤਾਵਾਂ ਦੀ ਮੂਲ ਸੁਰ ਵਿਅੰਗ ਮਈ ਹੈ। ਬਹੁਤੀਆਂ ਕਵਿਤਾਵਾਂ ਵਿਚ ਅਜੋਕੇ ਸਮਾਜ ਵਿਚ ਵਿਆਪਕ 'ਕੂੜ ਪਸਾਰੇ' ਉਪਰ ਬੜੀ ਕਰਾਰੀ ਤੇ ਸਾਰਥਕ ਚੋਟ ਕੀਤੀ ਗਈ ਹੈ। ਪ੍ਰਤੀ ਬੱਧ ਸ਼ਾਇਰ ਦੇ ਤੌਰ ਤੇ ਮਾਰਕੰਡਾ ਵਿਅੰਗ ਦੀ ਜੁਗਤ ਨੂੰ ਕਾਫ਼ੀ ਸਫਲਤਾ ਪੂਰਵਕ ਵਰਤਦਾ ਨਜ਼ਰ ਆਉਂਦਾ ਹੈ। —ਮੋਹਨਜੀਤ ਸਿੰਘ ਰੰਧਾਵਾ

ਸੀ. ਮਾਰਕੰਡਾ ਸ਼ਾਇਰੀ ਦੇ ਉਸ ਪੜਾਅ ਉਤੇ ਪੁੱਜ ਗਿਆ ਹੈ ਜਿਥੋਂ ਉਸਦੀ ਮੰਜ਼ਲ ਸਾਫ ਦਿਖਾਈ ਦਿੰਦੀ ਹੈ। ਪਾਠਕ ਨੂੰ ਇਸ ਮੰਜ਼ਲ ਦੀ ਉਡੀਕ ਰਹੇਗੀ।

—ਜੋਗਾ ਸਿੰਘ

ਲੋਕਾਇਤ ਪ੍ਰਕਾਸ਼ਨ, ਚੰਡੀਗੜ।

# ਦਾਅ ਪੇਚ

ਲੇਖਕ : ਕੁਲਦੀਪ ਸਿੰਘ ਬੇਦੀ

ਪ੍ਰਕਾਸ਼ਕ : ਸਵੇਰਾ ਪ੍ਰਕਾਸ਼ਨ, ਮਾਈ ਹੀਰਾਂ ਗੇਟ, ਜਲੰਧਰ

ਮੁੱਲ : ੩੫ ਰੁਪਏ

ਪੰਨੇ : ੧੪੪

ਟਾਲਸਟਾਇ ਦਾ ਕਥਨ ਹੈ ਕਿ :

"ਈਮਾਨਦਾਰੀ ਨਾਲ ਜਿਊਣ ਲਈ ਇਹ ਜ਼ਰੂਰੀ ਹੈ ਕਿ ਤੁਸੀਂ ਨਿਰੰਤਰ ਉੱਦਮ ਕਰੋ, ਗਲਤੀਆਂ ਕਰੋ, ਜਦੋ-ਜਹਿਦ ਕਰੋ, ਫੇਰ ਮੁੱਢ ਤੋਂ ਸ਼ੁਰੂ ਕਰੋ ਤੇ ਫੇਰ ਪਿੱਛੇ ਹਟ ਜਾਓ। ਤੁਹਾਨੂੰ ਸਾਰਾ ਸਮਾਂ ਜਦੋਜਹਿਦ ਕਰਦੇ ਰਹਿਣਾ ਚਾਹੀਦਾ ਹੈ—ਭਾਵੇਂ ਜਿੱਤੋ, ਭਾਵੇਂ ਹਾਰੋ। ਜਦੋਜਹਿਦ ਤੋਂ ਬੇਮੁਖ ਹੋ ਜਾਣਾ ਆਤਮਿਕ ਨੀਰਤਾ ਹੈ।"

ਤੇ "ਕੁਲਦੀਪ ਸਿੰਘ ਬੇਦੀ" ਦਾ ਪਲੇਠਾ ਨਾਵਲ "ਦਾਅ-ਪੇਚ" ਮਜ਼ਦੂਰ ਸ਼੍ਰੇਣੀ ਦੀ ਜਦੋਜਹਿਦ ਹੀ ਬਿਆਨਦਾ ਹੈ। ਇਕ ਸੁਹਿਰਦ-ਵਿਅਕਤੀਤਵ ਵਾਲਾ "ਕੁਲਦੀਪ ਸਿੰਘ ਬੇਦੀ" ਇਸ ਨਾਵਲ ਤੋਂ ਪਹਿਲਾਂ "ਉਪਰੀ ਮਿੱਟੀ" (ਕਹਾਣੀ ਸੰਗ੍ਰਹਿ) ਰਾਹੀਂ ਇਕ ਦਰਜਨ ਕਹਾਣੀਆਂ ਦਾ ਗੁਲਦਸਤਾ ਪੰਜਾਬੀ ਮਾਂ ਬੋਲੀ ਨੂੰ ਭੇਟ ਕਰ ਚੁੱਕਾ ਹੈ। ਆਪਣੇ ਪਲੇਠੇ ਕਹਾਣੀ-ਸੰਗ੍ਰਹਿ ਨਾਲ ਹੀ ਉਹ ਪ੍ਰੌਢ ਕਹਾਣੀਕਾਰਾਂ ਦੀ ਕਤਾਰ ਵਿਚ ਖੜੋ ਗਿਆ ਸੀ। ਇਸਤੋਂ ਇਲਾਵਾ ਉਸਨੇ ਪਾਕਿਸਤਾਨੀ ਨਾਵਲਾਂ "ਲਗਨ", "ਲਾਜ਼ਵਾਲ" ਅਤੇ "ਖੂਬਸੂਰਤ" ਦਾ ਵੀ ਪੰਜਾਬੀ ਵਿਚ ਅਨੁਵਾਦ ਕੀਤਾ ਹੈ।

ਜਦੋਜਹਿਦ ਭਰਪੂਰ ਨਾਵਲ "ਦਾਅ-ਪੇਚ" ਸਿਆਸੀ ਲੋਕਾਂ ਦੀਆਂ ਸ਼ਤਰੰਜੀ ਚਾਲਾਂ ਨੂੰ ਪਾਠਕਾਂ ਸਾਹਮਣੇ ਤਾਰ-ਤਾਰ ਕਰਦਾ ਰਿਹਾ ਹੈ। ਮਜ਼ਦੂਰਾਂ ਦੇ ਸੰਘਰਸ਼ ਨੂੰ ਦਬਾਉਣ ਲਈ ਸਰਮਾਏਦਾਰ ਪੈਸੇ ਦੇ ਜ਼ੋਰ ਨਾਲ ਪੁਲਿਸ ਤੇ ਗੁੰਡਿਆਂ ਨੂੰ ਕਿਵੇਂ ਵਰਤਦੇ ਹਨ, ਇਹ ਨਾਵਲ ਇਸਦਾ ਚਿਤਰਨ ਵੀ ਬੜੀ ਨਿਪੁੰਨਤਾ ਨਾਲ ਕਰਦਾ ਹੈ। ਸਿਆਸੀ ਪਾਰਟੀਆਂ ਗ਼ਰੀਬ ਤੇ ਭੋਲੇ ਭਾਲੇ ਮਜ਼ਦੂਰਾਂ ਨੂੰ ਉਕਸਾਕੇ ਆਪਣੇ ਆਪਣੇ ਸਿਆਸੀ ਲਾਭ ਲਈ ਹੜਤਾਲ ਕਰਾਉਂਦੀਆਂ ਹਨ।

"ਹੜਤਾਲ ਦਰਅਸਲ ਜਿੱਤਣ ਲਈ ਨਹੀਂ ਕਰੀਦੀ, ਹੜਤਾਲ ਦਾ ਮੰਤਵ ਤਾਂ ਇਹ ਹੈ ਕਿ ਤੁਸੀਂ ਐਨੇ ਸਾਰੇ ਮਜ਼ਦੂਰਾਂ ਚੋਂ ਪਾਰਟੀ ਲਈ ਕਿੰਨੇ ਕੁ ਵਧੀਆ ਸਾਥੀ ਕੱਢ ਸਕਦੇ ਹੋ ?"

ਜਿਥੇ ਇਸ ਨਾਵਲ ਵਿਚ ਸਿਆਸੀ ਲੋਕਾਂ ਦੀਆਂ ਲੂੰਬੜ-ਚਾਲਾਂ ਦਾ ਵਰਨਣ ਹੈ, ਓਥੇ ਸਿਆਸੀ ਵਰਕਰ ਗੁਰਦੇਵ ਸਿੰਘ ਵਰਗੇ ਈਮਾਨਦਾਰ, ਸੱਚੇ-ਸੁੱਚੇ ਬੰਦੇ ਦਾ ਵੀ ਚਿਤਰਣ ਹੈ। ਗੁਰਦੇਵ ਸਿੰਘ ਸਿਆਸੀ ਫ਼ਰੇਬਾਂ ਤੋਂ ਉਪਰ ਹੈ। ਤੇ ਦੂਜਾ ਸਾਫ਼-ਸੁਥਰਾ ਪਾਤਰ ਕਰਮਵੀਰ ਹੈ—ਜੋ ਡਟਕੇ ਆਖਦਾ ਹੈ—"ਪਾਰਟੀ ਦੀ ਵਫ਼ਾਦਾਰੀ ਲਈ ਮੈਂ ਆਪਣੇ ਹੜਤਾਲੀ ਸਾਥੀਆਂ ਨਾਲ ਬੇਵਫ਼ਾਈ ਨਹੀਂ ਕਰ ਸਕਦਾ।" ਨਾਵਲ ਦਾ ਹਰੇਕ ਪਾਤਰ ਕੁਦਰਤੀ ਜਾਪਦਾ ਹੈ, ਨਾ ਕਿ ਲੇਖਕ ਦੀ ਕਠਪੁਤਲੀ।

ਮਜ਼ਦੂਰ ਸ਼੍ਰੇਣੀ ਨਾਲ ਸੰਬੰਧਿਤ ਹੋਣ ਦੇ ਬਾਵਜੂਦ ਲੇਖਿਕ ਨੇ ਨਾਵਲ ਵਿਚ ਰੋਚਿਕਤਾ ਦੀ ਘਾਟ ਨਹੀਂ ਆਉਣ ਦਿੱਤੀ। ਨਾਵਲ ਵਿਚ ਕਿਤੇ ਵੀ ਕਾਹਲ ਨਹੀਂ—ਕਿਤੇ ਵੀ ਅਕੇਵਾਂ ਨਹੀਂ। ਬੇਲੋੜਾ ਵੇਰਵਾ ਨਹੀਂ। ਸਗੋਂ ਇਕ ਸਹਿਜਤਾ ਹੈ। ਘਟਨਾਵਾਂ ਦੀ ਫੱਬਤ ਹੈ।

ਭਾਵੇਂ ਕਿ ਹਰ ਬੰਨੇ ਸਮਾਜਵਾਦੀ ਨਾਅਰੇ ਗੂੰਜਦੇ ਹਨ—ਪਰ ਅੱਜ ਵੀ ਮਜ਼ਦੂਰ ਦੀ ਹਾਲਤ ਵਿਚ ਸੁਧਾਰ ਨਹੀਂ। ਸਰਮਾਏਦਾਰੀ ਅੱਜ ਵੀ ਹਰ ਥਾਂ ਭਾਰੂ ਹੈ। ਰਾਜਨੀਤੀ ਅੱਜ ਵੀ ਵਪਾਰਕ ਕਦਰਾਂ-ਕੀਮਤਾਂ ਤੇ ਹੀ ਅਧਾਰਿਤ ਹੈ। ਇਹ ਸਭ ਕੁਝ ਇਹ ਨਾਵਲ ਦਰਸਾ ਰਿਹਾ ਹੈ। ਮਜ਼ਦੂਰਾਂ ਦੀ ਹੜਤਾਲ ਵਿਚ ਰਾਜਸੀ ਨੇਤਾ ਥੋਥੇ ਭਾਸ਼ਣ ਕਰਕੇ ਤੇ ਉਨ੍ਹਾਂ ਨੂੰ ਅਖਬਾਰਾਂ ਵਿਚ ਛਪਵਾਕੇ ਹੀਰੋ ਬਣ ਜਾਂਦੇ ਹਨ—ਪਰ ਮਜ਼ਦੂਰਾਂ ਵਿਚਾਰਿਆਂ ਨੂੰ ਕੁਝ ਵੀ ਨਹੀਂ ਮਿਲਦਾ। ਅੰਤ ਹਿਲਾ ਦੇਣ ਵਾਲਾ ਹੈ।

ਕੋਨਸਤਿਨ ਪੌਸਤੋਵਸਕੀ ਇਕ ਥਾਂ ਲਿਖਦਾ ਹੈ :

"ਸਾਡੀ ਕਲਮ ਦਾ ਫ਼ਰਜ਼ ਹੈ ਕਿ ਉਹ ਸੁਹੱਪਣ, ਖੁਸ਼ੀ ਦੀ ਭਾਲ, ਆਜ਼ਾਦੀ ਦਾ ਬਿਆਨ ਕਰੇ, ਹਨੇਰੇ ਨੂੰ ਘਟਾਵੇ ਅਤੇ ਕਦੇ ਨਾ ਡੁੱਬਣ ਵਾਲੇ ਸੂਰਜ ਵਾਂਗ ਚਮਕੇ।"

ਇਸੇ ਕਥਨ ਵਾਂਗ ਲੇਖਿਕ ਦੀ ਕਲਮ ਮਜ਼ਦੂਰਾਂ ਲਈ ਖੁਸ਼ੀ ਤੇ ਉਨ੍ਹਾਂ ਦੀ ਆਜ਼ਾਦੀ ਲਈ ਜਤਨਸ਼ੀਲ ਹੈ।

"ਉਪਰੀ ਮਿੱਟੀ" ਤੋਂ ਬਾਅਦ ਇਹ ਨਾਵਲ ਵੀ ਲੇਖਿਕ ਦੀ ਇਕ ਪ੍ਰਾਪਤੀ ਹੈ।

ਮਹਿੰਦਰ ਭੱਟੀ
ਅਕਾਸ਼ਵਾਣੀ ਬਠਿੰਡਾ।

ੴ
੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

# The Leading Name in Construction Machinery



C )NCRETE MIXER 10/7 CFT

Manufacturers of

- **Concrete Mixers of all Sizes**
- **Pan Mixers**
- **Vibrators of all Types**
- **Tower Hoists**
- **Hydraulic Press**
- **Spare Parts of all Makes Concrete Mixers**



CONCETE MIXER 7/5

Phones Office : 529033
Factory : 501973
Resi. : 536093

# BALWANT SINGH & SONS

Office: 4E/1' JHANDEWALA EXTN.
NEW DELHI-110055

Factory : A 2/3, MAYA PURI, PHASE II
Opp. C-70 NEW DELHI-110064

Manufacturers of :
Solvent Extraction Plant
and Cattle Feed Plant Accessories

**Matharu Engineering Works**

Sultanpur Road,
Near Charbatti Chowk,
KAPURTHALA.
P.O. Box No. 64,
Phone : 2027
Partner-S. Swaran Singh Matharu

ਹਰ ਤਰ੍ਹਾਂ ਦੇ ਸੰਗੀਤ ਦੇ ਸਾਜਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



**ਗੁਰਦਿਆਲ ਸਿੰਘ ਐਂਡ ਸਨਜ਼**

ਫਗਵਾੜਾ ਗੇਟ, ਜਲੰਧਰ ।
ਫੋਨ : 58869

TRADE **OSTER KNIT** MARK

**Top in Fashion Craze Knit**

Manufacturers :
Gents Pullovers, Ladies Cardigon in
Pure Wool and Summer Garments
in Acryl Fabrics

**UDEY KNITWEARS**

Street No. 3, Jammu Colony,
LUDHIANA-3.
Hello : Off. 36349, 36338, Resi 32449
Grams : "Udey Knitwears"

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲਕੜੀ ਦੇ ਤਸੱਲੀ ਬਖ਼ਸ਼ ਕੰਮ ਵਾਸਤੇ
ਦਰਸ਼ਨ ਦਿਓ

**ਬਚਨ ਸਿੰਘ ਐਂਡ ਸਨਜ਼**

ਨਿਊ ਟਿੰਬਰ ਮਾਰਕਿਟ,
ਅਕਿਹਰੀ ਪੁਲੀ, ਜਲੰਧਰ ।

*ਅਪਣੀ ਕਿਰਪਾ ਧਾਰੀ*
*ਤਿਨਿ ਸਗਲੀ ਬਾਤ ਸਵਾਰੀ*

Specialists in : 'A' Class Decoration for
Marriages Parties & Govt. Functions

**Namdhari Tent House**

53, Hamidia Road Near Alpana Talkies,
BHOPAL (M.P.)

ਡੱਬਲ ਬੈਡੱ, ਸੋਫਾ ਸੈਟ, ਡਾਈਨਿੰਗ ਸੈਟ, ਗੋਲ ਮੇਜ਼
ਅਤੇ ਹੋਰ ਫਰਨੀਚਰ ਦੇ ਸਮਾਨ ਵਾਸਤੇ
ਦਰਸ਼ਨ ਦਿਓ

**ਸੂਰਤ ਸਿੰਘ ਐਂਡ ਸਨਜ਼**

ਸਾਹਮਣੇ ਗੁਰੂ ਰਵੀਦਾਸ ਸਕੂਲ,
ਕਿਸ਼ਨਪੁਰਾ, ਜਲੰਧਰ-੧੪੪੦੦੪.

ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।